ਦਾਦਾ ਭਗਵਾਨ ਪ੍ਰਰੂਪਿਤ

# ਕ੍ਰੋਧ

ਕ੍ਰੋਧ ਯਾਅਨੀ ਬਲਦੀ ਅੱਗ, ਪਹਿਲਾਂ ਖੁਦ ਜਲਦਾ ਹੈ, ਫਿਰ ਸਾਹਮਣੇ ਵਾਲੇ ਨੂੰ ਜਲਾਉਂਦਾ ਹੈ।

Panjabi

ਦਾਦਾ ਭਗਵਾਨ ਪ੍ਰੂਪਿਤ

# ਕ੍ਰੋਧ

ਮੂਲ ਗੁਜਰਾਤੀ ਸੰਕਲਨ : ਡਾ . ਨੀਰੂ ਭੈਣ ਅਮੀਨ

ਅਨੁਵਾਦ : ਮਹਾਤਮਾਗਣ

**ਪ੍ਰਕਾਸ਼ਕ :ਸ਼੍ਰੀ ਅਜੀਤ ਸੀ. ਪਟੇਲ**

ਦਾਦਾ ਭਗਵਾਨ ਅਰਾਧਨਾ ਟ੍ਰਸਟ

5, ਮਮਤਾ ਪਾਰਕ ਸੋਸਾਇਟੀ,

ਨਵਗੁਜਰਾਤ ਕਾਲਜ ਦੇ ਪਿੱਛੇ, ਉਸਮਾਨਪੁਰਾ,

ਅਹਿਮਦਾਬਾਦ - 380014, ਗੁਜਰਾਤ.

ਫੋਨ - (079) 39830100



**ਪਹਿਲਾ ਸੰਸਕਰਨ** : ਜੁਲਾਈ 2016, 2000 ਕਾਪੀਆਂ

**ਭਾਵ ਮੁੱਲ** : 'ਪਰਮ ਵਿਨਯ' ਅਤੇ 'ਮੈਂ ਕੁਝ ਨਹੀਂ ਜਾਣਦਾ,' ਇਹ ਭਾਵ !

**ਦ੍ਰਵ ਮੁੱਲ** :10 ਰੁਪਏ

**ਮੁਦਰਕ** :ਅੰਬਾ ਔਫ਼ਸੈੱਟ, ਪਾਰਸ਼ਵਨਾਥ ਚੈਂਬਰਜ਼,

ਨਵੀਂ ਰਿਜ਼ਰਵ ਬੈਂਕ ਦੇ ਕੋਲ

ਇਨਕਮ-ਟੈਕਸ, ਅਹਿਮਦਾਬਾਦ-380014.

# ਤ੍ਰਿਮੰਤਰ






ਨਮੋ ਅਰਿਹੰਤਾਣੰ

ਨਮੋ ਸਿੱਧਾਣੰ

ਨਮੋ ਆਯਰਿਯਾਣੰ

ਨਮੋ ਉਵਝਾਇਆਣੰ

ਨਮੋ ਲੋਏ ਸਵ੍ਵਸਾਹੂਣੰ

ਐਸੋ ਪੰਚ ਨਮੁਕਾਰੋ

ਸਵ੍ਵ ਪਾਵਪਣਾਸ਼ਣੋ

ਮੰਗਲਾਣਮ ਚ ਸਵ੍ਵੇਸਿੰ

ਪੜ੍ਹਮੰ ਹਵਇ ਮੰਗਲੰ|| 1

ਓਮ ਨਮੋ ਭਗਵਤੇ ਵਾਸੁਦੇਵਾਯ॥ 2

ਓਮ ਨਮ: ਸ਼ਿਵਾਯ॥ 3

ਜੈ ਸੱਚਿਦਾਨੰਦ





# ਬੇਨਤੀ

ਆਤਮਗਿਆਨੀ ਸ੍ਰੀ ਅੰਬਾਲਾਲ ਮੂਲਜੀ ਭਾਈ ਪਟੇਲ, ਜਿਨ੍ਹਾਂ ਨੂੰ ਲੋਕ 'ਦਾਦਾ ਭਗਵਾਨ' ਦੇ ਨਾਮ ਨਾਲ ਵੀ ਜਾਣਦੇ ਹਨ, ਉਹਨਾਂ ਦੇ ਸ੍ਰੀ ਮੁੱਖ ਤੋ ਆਤਮਾ ਦੇ ਸੰਬੰਧੀ ਜੋ ਵਾਣੀ ਨਿਕਲੀ, ਉਸਨੂੰ ਰਿਕਾਰਡ ਕਰਕੇ, ਸੰਕਲਨ ਅਤੇ ਸੰਪਾਦਨ ਕਰਕੇ ਕਿਤਾਬਾਂ ਦੇ ਰੂਪ ਵਿੱਚ ਪ੍ਰਕਾਸ਼ਿਤ ਕੀਤਾ ਗਿਆ ਹੈ | 'ਮੈਂ ਕੌਣ ਹਾਂ ?' ਪੁਸਤਕ ਵਿੱਚ ਆਤਮਾ, ਆਤਮ ਗਿਆਨ ਅਤੇ ਜਗਤ ਕਰਤਾ ਦੇ ਬਾਰੇ ਵਿੱਚ ਬੁਨਿਆਦੀ ਗੱਲਾਂ ਸੰਖੇਪ ਵਿੱਚ ਸੰਕਲਨ ਕੀਤੀਆਂ ਗਈਆਂ ਹਨ | ਸਮਝਦਾਰ ਇੰਨਸਾਨ ਦੇ ਪੜ੍ਹਦੇ ਹੀ ਆਤਮ ਸਾਖ਼ਸ਼ਾਤਕਾਰ ਦੀ ਭੂਮਿਕਾ ਨਿਸ਼ਚਿਤ ਬਣ ਜਾਂਦੀ ਹੈ, ਇਸ ਤਰ੍ਹਾਂ ਦਾ ਬਹੁਤ ਲੋਕਾਂ ਦਾ ਅਨੁਭਵ ਹੈ |

'ਅੰਬਾਲਾਲਭਾਈ' ਨੂੰ ਸਭ 'ਦਾਦਾਜੀ' ਕਹਿੰਦੇ ਸਨ | 'ਦਾਦਾਜੀ' ਯਾਅਨੀ ਪਿਤਾਸ਼੍ਰੀ ਅਤੇ 'ਦਾਦਾ ਭਗਵਾਨ' ਤਾਂ ਉਹ ਅੰਦਰ ਵਾਲੇ ਪ੍ਰਮਾਤਮਾ ਨੂੰ ਕਹਿੰਦੇ ਸਨ | ਸ਼ਰੀਰ ਭਗਵਾਨ ਨਹੀਂ ਹੋ ਸਕਦਾ, ਉਹ ਤਾਂ ਵਿਨਾਸ਼ੀ ਹੈ | ਭਗਵਾਨ ਤਾਂ ਅਵਿਨਾਸ਼ੀ ਹੈ ਅਤੇ ਉਸਨੂੰ ਉਹ 'ਦਾਦਾ ਭਗਵਾਨ' ਕਹਿੰਦੇ ਸਨ, ਜੋ ਹਰੇਕ ਜੀਵ ਦੇ ਅੰਦਰ ਹੈ |

ਪ੍ਰਸਤੁਤ ਅਨੁਵਾਦ ਵਿੱਚ ਇਹ ਵਿਸ਼ੇਸ਼ ਧਿਆਨ ਰੱਖਿਆ ਗਿਆ ਹੈ ਕਿ ਸੁਣਨ ਵਾਲੇ ਨੂੰ ਏਦਾਂ ਲੱਗੇ ਕਿ ਦਾਦਾ ਜੀ ਦੀ ਹੀ ਵਾਣੀ ਸੁਣੀ ਜਾ ਰਹੀ ਹੈ, ਇਹੋ ਜਿਹਾ ਅਨੁਭਵ ਹੋਵੇ | ਉਹਨਾਂ ਦੀ ਹਿੰਦੀ ਦੇ ਬਾਰੇ ਵਿੱਚ ਉਹਨਾਂ ਦੇ ਹੀ ਸ਼ਬਦਾਂ ਵਿੱਚ ਕਿਹਾ ਜਾਵੇ ਤਾਂ "ਸਾਡੀ ਹਿੰਦੀ ਯਾਅਨੀ ਗੁਜਰਾਤੀ, ਹਿੰਦੀ ਅਤੇ ਅੰਗਰੇਜ਼ੀ ਦਾ ਮਿਕਸਚਰ ਹੈ, ਪਰ ਜਦੋਂ 'ਟੀ' (ਚਾਹ) ਬਣੇਗੀ, ਤਾਂ ਚੰਗੀ ਬਣੇਗੀ |"

ਗਿਆਨੀ ਦੀ ਵਾਣੀ ਨੂੰ ਪੰਜਾਬੀ ਭਾਸ਼ਾ ਵਿੱਚ ਅਸਲ ਰੂਪ ਵਿੱਚ ਅਨੁਵਾਦ ਕਰਨ ਦਾ ਉਪਰਾਲਾ ਕੀਤਾ ਗਿਆ ਹੈ ਪਰ ਦਾਦਾਸ਼੍ਰੀ ਦੇ ਆਤਮ ਗਿਆਨ ਦਾ ਸਹੀ ਭਾਵ, ਜਿਉਂ ਦਾ ਤਿਉਂ ਤਾਂ, ਤੁਹਾਨੂੰ ਗੁਜਰਾਤੀ ਭਾਸ਼ਾ ਵਿੱਚ ਹੀ ਮਿਲੇਗਾ | ਜਿਹਨਾਂ ਨੇ ਗਿਆਨ ਦੀ ਡੂੰਘਾਈ ਵਿੱਚ ਜਾਣਾ ਹੋਵੇ, ਗਿਆਨ ਦਾ ਸਹੀ ਮਰਮ ਸਮਝਣਾ ਹੋਵੇ, ਉਹ ਇਸ ਦੇ ਲਈ ਗੁਜਰਾਤੀ ਭਾਸ਼ਾ ਸਿੱਖਣ, ਇਹੋ ਜਿਹੀ ਸਾਡੀ ਬੇਨਤੀ ਹੈ |

ਅਨੁਵਾਦ ਸੰਬੰਧੀ ਖਾਮੀਆਂ ਦੇ ਲਈ ਤੁਹਾਡੇ ਤੋਂ ਖ਼ਿਮਾ ਮੰਗਦੇ ਹਾਂ |

# 'ਦਾਦਾ ਭਗਵਾਨ' ਕੌਣ?

ਜੂਨ 1958 ਦੀ ਇੱਕ ਸ਼ਾਮ ਦਾ ਕਰੀਬ ਛੇ ਵਜੇ ਦਾ ਸਮਾਂ, ਭੀੜ ਨਾਲ ਭਰਿਆ ਸੂਰਤ ਸ਼ਹਿਰ ਦਾ ਰੇਲਵੇ ਸਟੇਸ਼ਨ, ਪਲੇਟਫਾਰਮ ਨੰ : 3 ਦੀ ਬੈਂਚ ਉੱਤੇ ਬੈਠੇ ਸ਼੍ਰੀ ਅੰਬਾਲਾਲ ਮੂਲਜੀ ਭਾਈ ਪਟੇਲ ਰੂਪੀ ਦੇਹ ਮੰਦਰ ਵਿੱਚ ਕੁਦਰਤੀ ਰੂਪ ਵਿੱਚ, ਅਕ੍ਰਮ ਰੂਪ ਵਿੱਚ, ਕਈ ਜਨਮਾਂ ਤੋਂ ਪ੍ਰਗਟ ਹੋਣ ਲਈ ਵਿਆਕੁਲ 'ਦਾਦਾ ਭਗਵਾਨ' ਪੂਰਨ ਰੂਪ ਵਿੱਚ ਪ੍ਰਗਟ ਹੋਏ | ਅਤੇ ਕੁਦਰਤ ਨੇ ਸਿਰਜਿਆ ਅਧਿਆਤਮ ਦਾ ਅਦਭੁਤ ਅਚੰਭਾ | ਇੱਕ ਹੀ ਘੰਟੇ ਵਿੱਚ ਉਹਨਾਂ ਨੂੰ ਵਿਸ਼ਵ ਦਰਸ਼ਨ ਹੋਇਆ | 'ਮੈਂ ਕੌਣ ? ਭਗਵਾਨ ਕੌਣ ? ਜਗਤ ਕੌਣ ਚਲਾਉਂਦਾ ਹੈ ? ਕਰਮ ਕੀ ਹਨ ? ਮੁਕਤੀ ਕੀ ਹੈ ?' ਆਦਿ ਜਗਤ ਦੇ ਸਾਰੇ ਅਧਿਆਤਮਿਕ ਪ੍ਰਸ਼ਨਾਂ ਦਾ ਸੰਪੂਰਨ ਰਹੱਸ ਪ੍ਰਗਟ ਹੋਇਆ | ਇਸ ਤਰ੍ਹਾਂ ਕੁਦਰਤ ਨੇ ਵਿਸ਼ਵ ਦੇ ਸਾਹਮਣੇ ਇੱਕ ਅਦੁੱਤੀ ਪੂਰਨ ਦਰਸ਼ਨ ਪੇਸ਼ ਕੀਤਾ ਅਤੇ ਉਸਦੇ ਮਾਧਿਅਮ ਬਣੇ ਸ਼੍ਰੀ ਅੰਬਾਲਾਲ ਮੂਲਜੀਭਾਈ ਪਟੇਲ, ਗੁਜਰਾਤ ਦੇ ਚਰੋਤਰ ਖੇਤਰ ਦੇ ਭਾਦਰਨ ਪਿੰਡ ਦੇ ਪਾਟੀਦਾਰ, ਪੇਸ਼ੇ ਤੋਂ ਕਾੱਨਟਰੈਕਟਰ, ਫਿਰ ਵੀ ਪੂਰੀ ਤਰਾਂ ਵੀਤਰਾਗ ਪੁਰਖ !

'ਵਪਾਰ ਵਿੱਚ ਧਰਮ ਹੋਣਾ ਚਾਹੀਦਾ ਹੈ, ਧਰਮ ਵਿੱਚ ਵਪਾਰ ਨਹੀਂ', ਇਸ ਸਿਧਾਂਤ ਨਾਲ ਉਹਨਾਂ ਨੇ ਪੂਰਾ ਜੀਵਨ ਬਤੀਤ ਕੀਤਾ | ਜੀਵਨ ਵਿੱਚ ਕਦੇ ਵੀ ਉਹਨਾਂ ਨੇ ਕਿਸੇ ਤੋਂ ਪੈਸਾ ਨਹੀਂ ਲਿਆ, ਸਗੋਂ ਆਪਣੀ ਕਮਾਈ ਨਾਲ ਭਗਤਾਂ ਨੂੰ ਯਾਤਰਾ ਕਰਵਾਉਂਦੇ ਸਨ |

ਜਿਵੇਂ ਉਹਨਾਂ ਨੂੰ ਪ੍ਰਾਪਤ ਹੋਇਆ, ਉਸੇ ਤਰ੍ਹਾਂ ਬਸ ਦੋ ਹੀ ਘੰਟਿਆ ਵਿੱਚ ਹੋਰ ਭਗਤਾਂ ਨੂੰ ਵੀ ਉਹ ਉਸ ਆਤਮ ਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ, ਉਹਨਾਂ ਦੇ ਅਦਭੁਤ ਸਿੱਧ ਹੋਏ ਗਿਆਨ ਪ੍ਰਯੋਗ ਨਾਲ | ਉਸਨੂੰ ਅਕ੍ਰਮ ਮਾਰਗ ਕਿਹਾ | ਅਕ੍ਰਮ, ਅਰਥਾਤ ਬਿਨਾਂ ਕ੍ਰਮ ਦੇ, ਅਤੇ ਕ੍ਰਮ ਭਾਵ ਪੌੜੀ ਦਰ ਪੌੜੀ ਉੱਪਰ ਚੜ੍ਹਣਾ | ਅਕ੍ਰਮ ਅਰਥਾਤ ਲਿਫਟ ਮਾਰਗ, ਸ਼ਾਰਟ ਕੱਟ |

ਉਹ ਖੁਦ ਹਰੇਕ ਨੂੰ 'ਦਾਦਾ ਭਗਵਾਨ ਕੌਣ?' ਦਾ ਰਹੱਸ ਦੱਸਦੇ ਹੋਏ ਕਹਿੰਦੇ ਸਨ ਕਿ "ਇਹ ਜੋ ਤੁਹਾਨੂੰ ਦਿਖਾਈ ਦਿੰਦੇ ਹਨ ਉਹ ਦਾਦਾ ਭਗਵਾਨ ਨਹੀਂ ਹਨ, ਉਹ ਤਾਂ 'ਏ. ਐੱਮ. ਪਟੇਲ' ਹਨ | ਅਸੀਂ ਗਿਆਨੀ ਪੁਰਖ ਹਾਂ ਅਤੇ ਅੰਦਰ ਪ੍ਰਗਟ ਹੋਏ ਹਨ, ਉਹ 'ਦਾਦਾ ਭਗਵਾਨ' ਹਨ |ਦਾਦਾ ਭਗਵਾਨ ਤਾਂ ਚੌਦਾਂ ਲੋਕਾਂ ਦੇ ਨਾਥ (ਸੁਆਮੀ) ਹਨ | ਉਹ ਤੁਹਾਡੇ ਵਿੱਚ ਵੀ ਹਨ, ਸਾਰਿਆਂ ਵਿੱਚ ਹਨ | ਤੁਹਾਡੇ ਵਿੱਚ ਅਵਿਅਕਤ ਰੂਪ ਵਿੱਚ ਹਨ ਅਤੇ 'ਇੱਥੇ' ਸਾਡੇ ਅੰਦਰ ਸੰਪੂਰਨ ਰੂਪ ਵਿੱਚ ਵਿਅਕਤ (ਪ੍ਰਗਟ ) ਹੋਏ ਹਨ | ਦਾਦਾ ਭਗਵਾਨ ਨੂੰ ਮੈਂ ਵੀ ਨਮਸਕਾਰ ਕਰਦਾ ਹਾਂ |"

# ਆਤਮ ਗਿਆਨ ਪ੍ਰਾਪਤੀ ਦੀ ਪ੍ਰੱਤਖ ਲਿੰਕ

'ਮੈਂ ਤਾਂ ਕੁਝ ਲੋਕਾਂ ਨੂੰ ਅਪਣੇ ਹੱਥੋਂ ਸਿੱਧੀ ਦੇਣ ਵਾਲਾ ਹਾਂ | ਪਿੱਛੇ ਅਨੁਯਾਈ ਚਾਹੀਦੇ ਹਨ ਕਿ ਨਹੀਂ ਚਾਹੀਦੇ ? ਪਿੱਛੇ ਲੋਕਾਂ ਨੂੰ ਮਾਰਗ ਤਾਂ ਚਾਹੀਦਾ ਹੈ ਨਾ ?'

- ਦਾਦਾ ਸ਼੍ਰੀ

ਪਰਮ ਪੂਜਨੀਕ ਦਾਦਾ ਸ਼੍ਰੀ ਪਿੰਡ-ਪਿੰਡ, ਦੇਸ਼-ਵਿਦੇਸ਼ ਘੁੰਮ ਕੇ ਸਾਧਕਾਂ ਨੂੰ ਸਤਿਸੰਗ ਅਤੇ ਆਤਮ ਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ | ਆਪ ਨੇ ਅਪਣੇ ਜਿਉਂਦੇ ਜੀਅ ਹੀ ਡਾ. ਨੀਰੂ ਭੈਣ ਅਮੀਨ (ਨੀਰੂਮਾਂ) ਨੂੰ ਆਤਮ ਗਿਆਨ ਪ੍ਰਾਪਤ ਕਰਵਾਉਣ ਦੀ ਸਿੱਧੀ ਦਿੱਤੀ ਸੀ | ਦਾਦਾ ਸ਼੍ਰੀ ਦੇ ਸ਼ਰੀਰ ਛੱਡਣ ਤੋਂ ਬਾਅਦ ਨੀਰੂਮਾਂ ਓਦਾਂ ਹੀ ਸਾਧਕਾਂ ਨੂੰ ਸਤਿਸੰਗ ਅਤੇ ਆਤਮ ਗਿਆਨ ਦੀ ਪ੍ਰਾਪਤੀ, ਨਿਮਿਤ ਭਾਵ ਨਾਲ ਕਰਵਾ ਰਹੇ ਸਨ | ਪੂਜਨੀਕ ਦੀਪਕ ਭਾਈ ਦੇਸਾਈ ਨੂੰ ਵੀ ਦਾਦਾਸ਼੍ਰੀ ਨੇ ਸਤਿਸੰਗ ਕਰਨ ਦੀ ਸਿੱਧੀ ਦਿੱਤੀ ਸੀ | ਨੀਰੂਮਾਂ ਦੀ ਹਾਜ਼ਰੀ ਵਿੱਚ ਹੀ ਉਹਨਾਂ ਦੇ ਆਸ਼ੀਰਵਾਦ ਨਾਲ ਪੂਜਨੀਕ ਦੀਪਕ ਭਾਈ ਦੇਸ਼ਾਂ-ਵਿਦੇਸ਼ਾਂ ਵਿੱਚ ਕਈ ਥਾਵਾਂ ਤੇ ਜਾ ਕੇ ਸਾਧਕਾਂ ਨੂੰ ਆਤਮ ਗਿਆਨ ਕਰਵਾ ਰਹੇ ਹਨ, ਜੋ ਨੀਰੂਮਾਂ ਦੇ ਸ਼ਰੀਰ ਛੱਡਣ ਤੋਂ ਬਾਅਦ ਅੱਜ ਵੀ ਜਾਰੀ ਹੈ | ਇਸ ਆਤਮ ਗਿਆਨ ਪ੍ਰਾਪਤੀ ਦੇ ਬਾਅਦ ਹਜ਼ਾਰਾਂ ਸਾਧਕ ਸੰਸਾਰ ਵਿੱਚ ਰਹਿੰਦੇ ਹੋਏ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਵੀ ਮੁਕਤ ਰਹਿ ਕੇ ਆਤਮ ਰਮਣਤਾ ਦਾ ਅਨੁਭਵ ਕਰਦੇ ਹਨ |

ਗਰੰਥ ਵਿੱਚ ਲਿਖੀ ਵਾਣੀ ਮੋਕਸ਼ ਪ੍ਰਾਪਤ ਕਰਨ ਵਾਲਿਆਂ ਲਈ ਬਹੁਤ ਜ਼ਿਆਦਾ ਉਪਯੋਗੀ ਸਿੱਧ ਹੋਵੇਗੀ, ਪਰ ਮੋਕਸ਼ ਪ੍ਰਾਪਤ ਕਰਨ ਵਾਲਿਆਂ ਲਈ ਆਤਮ ਗਿਆਨ ਨੂੰ ਪ੍ਰਾਪਤ ਕਰਨਾ ਜ਼ਰੂਰੀ ਹੈ | ਅਕ੍ਰਮ ਮਾਰਗ ਦੇ ਦੁਆਰਾ ਆਤਮ ਗਿਆਨ ਦੀ ਪ੍ਰਾਪਤੀ ਦਾ ਰਾਹ ਅੱਜ ਵੀ ਖੁੱਲਾ ਹੈ | ਜਿਵੇਂ ਜਗਦਾ ਹੋਇਆ ਦੀਵਾ ਹੀ ਦੂਜੇ ਦੀਵੇ ਨੂੰ ਜਗਾ ਸਕਦਾ ਹੈ, ਉਸੇ ਤਰਾਂ ਪ੍ਰਤੱਖ ਆਤਮ ਗਿਆਨੀ ਤੋਂ ਆਤਮ ਗਿਆਨ ਪ੍ਰਾਪਤ ਕਰਕੇ ਹੀ ਖੁਦ ਦਾ ਆਤਮਾ ਜਗਾ ਸਕਦਾ ਹੈ |

# ਸੰਪਾਦਕੀ

ਕ੍ਰੋਧ ਇੱਕ ਕਮਜ਼ੋਰੀ ਹੈ, ਪ੍ਰੰਤੂ ਲੋਕ ਉਸਨੂੰ ਬਹਾਦਰੀ ਸਮਝਦੇ ਹਨ | ਕ੍ਰੋਧ ਕਰਨ ਵਾਲਿਆਂ ਦੀ ਥਾਂ ਕ੍ਰੋਧ ਨਾ ਕਰਨ ਵਾਲਿਆਂ ਦਾ ਪ੍ਰਭਾਵ ਕੁਝ ਹੋਰ ਹੀ ਤਰ੍ਹਾਂ ਦਾ ਹੁੰਦਾ ਹੈ !

ਆਮ ਤੌਰ ਤੇ ਜਦੋਂ ਆਪਣੀ ਮਰਜ਼ੀ ਦੇ ਨਾਲ ਨਹੀਂ ਹੁੰਦਾ, ਸਾਡੀ ਗੱਲ ਸਾਹਮਣੇ ਵਾਲਾ ਨਾ ਸਮਝੇ, ਡਿਫ਼ਰੈਂਸ ਆੱਫ਼ ਵਿਊਪੁਆਇੰਟ ਹੋ ਜਾਵੇ, ਉਦੋਂ ਕ੍ਰੋਧ ਹੋ ਜਾਂਦਾ ਹੈ | ਕਈ ਵਾਰੀਂ ਅਸੀਂ ਸਹੀ ਹੁੰਦੇ ਹਾਂ ਪ੍ਰੰਤੂ ਕਿਸੇ ਨੇ ਸਾਨੂੰ ਗਲਤ ਠਹਿਰਾਇਆ, ਉਦੋਂ ਕ੍ਰੋਧ ਹੋ ਜਾਂਦਾ ਹੈ | ਪ੍ਰੰਤੂ ਅਸੀਂ ਸਹੀ (ਠੀਕ) ਹਾਂ ਉਹ ਸਾਡੇ ਨਜ਼ਰੀਏ ਤੋਂ ਹੀ ਹੈ ਨਾ ? ਸਾਹਮਣੇ ਵਾਲਾ ਵੀ ਖ਼ੁਦ ਦੇ ਨਜ਼ਰੀਏ ਨਾਲ ਖ਼ੁਦ ਨੂੰ ਹੀ ਸਹੀ ਮੰਨੇਗਾ ਨਾ ! ਕਈ ਵਾਰੀਂ ਸਮਝ ਨਹੀਂ ਆਉਂਦਾ, ਅੱਗੇ ਦਾ ਨਜ਼ਰ ਨਹੀਂ ਆਉਂਦਾ ਅਤੇ ਕੀ ਕਰਨਾ ਹੈ, ਉਹ ਸਮਝ ਵਿੱਚ ਹੀ ਨਹੀਂ ਆਉਂਦਾ, ਉਦੋਂ ਕ੍ਰੋਧ ਹੋ ਜਾਂਦਾ ਹੈ |

ਜਦੋਂ ਅਪਮਾਨ ਹੁੰਦਾ ਹੈ ਉਦੋਂ ਕ੍ਰੋਧ ਹੋ ਜਾਂਦਾ ਹੈ, ਜਦੋਂ ਨੁਕਸਾਨ ਹੋ ਜਾਂਦਾ ਹੈ, ਓਦੋਂ ਕ੍ਰੋਧ ਹੋ ਜਾਂਦਾ ਹੈ | ਇਸ ਤਰ੍ਹਾਂ ਮਾਨ ਦੀ ਰੱਖਿਆ ਦੇ ਲਈ, ਲੋਭ ਦੀ ਰੱਖਿਆ ਦੇ ਲਈ ਕ੍ਰੋਧ ਹੋ ਜਾਂਦਾ ਹੈ | ਉੱਥੇ ਮਾਨ ਅਤੇ ਲੋਭ ਵਿਕਾਰਾਂ ਤੋਂ ਮੁਕਤ ਹੋਣ ਦੀ ਜਾਗ੍ਰਿਤੀ ਵਿੱਚ ਆਉਣਾ ਜ਼ਰੂਰੀ ਹੈ | ਨੌਕਰ ਤੋਂ ਚਾਹ ਦੇ ਕੱਪ ਟੁੱਟ ਜਾਣ, ਓਦੋਂ ਕ੍ਰੋਧ ਹੋ ਜਾਂਦਾ ਹੈ, ਪ੍ਰੰਤੂ ਜਵਾਈ ਦੇ ਹੱਥੋਂ ਟੁੱਟਣ ਓਦੋਂ? ਉੱਥੇ ਕ੍ਰੋਧ ਕਿਵੇਂ ਕੰਟਰੋਲ ਵਿੱਚ ਰਹਿੰਦਾ ਹੈ | ਅਰਥਾਤ ਬਿਲੀਫ਼ ਉੱਤੇ ਹੀ ਨਿਰਭਰ ਕਰਦਾ ਹੈ ਨਾ ?

ਕੋਈ ਸਾਡਾ ਅਪਮਾਨ ਜਾਂ ਨੁਕਸਾਨ ਕਰੇ ਤਾਂ ਉਹ ਸਾਡੇ ਹੀ ਕਰਮ ਦਾ ਫਲ ਹੈ, ਸਾਹਮਣੇ ਵਾਲਾ ਨਿਮਿੱਤ (ਸਬੱਬ) ਹੈ, ਇਹੋ ਜਿਹੀ ਸਮਝ ਫਿਟ ਹੋ ਜਾਵੇ, ਓਦੋਂ ਕ੍ਰੋਧ ਜਾਵੇਗਾ |

ਜਿੱਥੇ-ਜਿੱਥੇ ਅਤੇ ਜਦੋਂ-ਜਦੋਂ ਕ੍ਰੋਧ ਆਉਂਦਾ ਹੈ, ਓਦੋਂ-ਓਦੋਂ ਉਸਨੂੰ ਨੋਟ ਕਰ ਲੈਣਾ ਅਤੇ ਉਸ ਉੱਤੇ ਜਾਗ੍ਰਿਤੀ ਰੱਖਣਾ | ਅਤੇ ਸਾਡੇ ਕ੍ਰੋਧ ਦੀ ਵਜ੍ਹਾ ਨਾਲ ਜਿਸਨੂੰ ਦੁੱਖ ਹੋਇਆ ਹੋਵੇ, ਉਸਦਾ ਪ੍ਰਤੀਕ੍ਰਮਣ ਕਰਨਾ, ਪਛਤਾਵਾ ਕਰਨਾ ਅਤੇ ਫਿਰ ਤੋਂ ਨਹੀਂ ਕਰਾਂਗਾ ਇਹੋ ਜਿਹਾ ਪੱਕਾ ਨਿਸ਼ਚਾ ਕਰਨਾ | ਕਿਉਂਕਿ ਜਿਸ ਉੱਤੇ ਕ੍ਰੋਧ ਹੋਵੇਗਾ, ਉਸਨੂੰ ਦੁੱਖ ਹੋਵੇਗਾ ਅਤੇ ਉਹ ਫਿਰ ਵੈਰ ਬੰਨੇਗਾ | ਤਾਂ ਫਿਰ ਅਗਲੇ ਜਨਮ ਵਿੱਚ ਫਿਰ ਤੋਂ ਮਿਲੇਗਾ!

ਮਾਂ-ਪਿਓ ਆਪਣੇ ਬੱਚਿਆਂ ਉੱਤੇ ਅਤੇ ਗੁਰੂ ਆਪਣੇ ਚੇਲਿਆਂ ਉੱਤੇ ਕ੍ਰੋਧ ਕਰੇ ਤਾਂ ਉਸ ਨਾਲ ਪੁੰਨ ਬੰਨ੍ਹਿਆ ਜਾਂਦਾ ਹੈ, ਕਿਉਂਕਿ ਉਸਦੇ ਪਿੱਛੇ ਉਦੇਸ਼, ਉਸਦੇ ਭਲੇ ਦੇ ਲਈ, ਸੁਧਾਰਨ ਦੇ ਲਈ ਹੈ | ਸਵਾਰਥ ਦੇ ਲਈ ਹੋਵੇਗਾ ਤਾਂ ਪਾਪ ਬੰਨਿਆ ਜਾਵੇਗਾ | ਵੀਤਰਾਗਾਂ ਦੀ ਸਮਝ ਦੀ ਬਰੀਕੀ ਤਾਂ ਵੇਖੋ ! !

ਪ੍ਰਸਤੁਤ ਪੁਸਤਕ ਵਿੱਚ ਕ੍ਰੋਧ, ਜਿਹੜਾ ਬਹੁਤ ਪ੍ਰੇਸ਼ਾਨ ਕਰਨ ਵਾਲਾ ਖੁੱਲਾ ਵਿਕਾਰ ਹੈ, ਉਸਦੇ ਸੰਬੰਧਿਤ ਸਾਰੀਆਂ ਗੱਲਾਂ ਵਿਸਤਾਰ ਨਾਲ ਇੱਕਠੀਆਂ ਕਰਕੇ ਇੱਥੇ ਪ੍ਰਕਾਸ਼ਿਤ ਹੋਈਆਂ ਹਨ, ਜੋ ਸਮਝਦਾਰ ਪਾਠਕ ਨੂੰ ਕ੍ਰੋਧ ਤੋਂ ਮੁਕਤ ਹੋਣ ਵਿੱਚ ਪੂਰੀ ਤਰਾਂ ਸਹਾਇਕ ਹੋਣਗੀਆਂ, ਇਹੀ ਪ੍ਰਾਥਨਾ |

**ਜੈ ਸੱਚਿਦਾਨੰਦ**

## ਮਾਫ਼ੀਨਾਮਾ

ਪ੍ਰਸਤੁਤ ਪੁਸਤਕ ਵਿੱਚ ਦਾਦਾ ਜੀ ਦੀ ਬਾਣੀ ਮੂਲ ਰੂਪ ਵਿੱਚ ਰੱਖੀ ਗਈ ਹੈ ਕਿ ਪੜ੍ਹਨ ਵਾਲੇ ਨੂੰ ਲੱਗੇ ਕਿ ਦਾਦਾ ਜੀ ਦੀ ਹੀ ਬਾਣੀ ਸੁਣੀ ਜਾ ਰਹੀ ਹੈ, ਇਹੋ ਜਿਹਾ ਅਨੁਭਵ ਹੋਵੇ, ਜਿਸਦੇ ਕਾਰਨ ਸ਼ਾਇਦ ਕੁਝ ਥਾਵਾਂ ਤੇ ਅਨੁਵਾਦ ਦੀ ਵਾਕ ਰਚਨਾ ਪੰਜਾਬੀ ਵਿਆਕਰਣ ਦੇ ਅਨੁਸਾਰ ਠੀਕ ਨਾ ਲੱਗੇ, ਪ੍ਰੰਤੂ ਇੱਥੇ ਭਾਵ ਨੂੰ ਸਮਝ ਕੇ ਪੜ੍ਹਿਆ ਜਾਵੇ ਤਾਂ ਜ਼ਿਆਦਾ ਫਾਇਦਾ ਹੋਵੇਗਾ| ਅਨੁਵਾਦ ਸੰਬੰਧੀ ਖ਼ਾਮੀਆਂ ਦੇ ਲਈ ਪਾਠਕਾਂ ਤੋਂ ਖ਼ਿਮਾ ਮੰਗਦੇ ਹਾਂ|

**ਸ਼ਿਕਾਇਤ\ਸੁਝਾਅ ਦੇ ਲਈ ਸੰਪਰਕ : 0779-39830100**

**email: info@dadabhagwan.org**

# ਕ੍ਰੋਧ

## ਕੌਣ ਯਾਅਨੀ, "ਮੈਂ ਗਲਤ?"

**ਪ੍ਰਸ਼ਨ ਕਰਤਾ :** ਅਸੀਂ ਸਹੀ ਹੋਈਏ ਫਿਰ ਵੀ ਸਾਨੂੰ ਕਿਸੇ ਨੇ ਗਲਤ ਠਹਿਰਾਇਆ, ਤਾਂ ਅੰਦਰੇ-ਅੰਦਰ ਉਸ ਉੱਤੇ ਕ੍ਰੋਧ ਆਉਂਦਾ ਹੈ। ਤਾਂ ਉਹ ਕ੍ਰੋਧ ਤੁਰੰਤ ਨਾ ਆਵੇ, ਉਸਦੇ ਲਈ ਕੀ ਕਰੀਏ ?

**ਦਾਦਾ ਸ਼੍ਰੀ :** ਹਾਂ, ਪਰ ਤੁਸੀਂ ਸਹੀ ਹੋਵੋਂਗੇ ਤਦ ਨਾ ? ਕੀ ਤੁਸੀਂ ਸਹੀ ਹੁੰਦੇ ਹੋ ਅਸਲੀਅਤ ਵਿੱਚ ? ਤੁਸੀਂ ਸਹੀ ਹੋ, ਇਹ ਤੁਹਾਨੂੰ ਕਿਵੇਂ ਪਤਾ ਲੱਗਾ ?

**ਪ੍ਰਸ਼ਨ ਕਰਤਾ :** ਸਾਨੂੰ ਸਾਡਾ ਆਤਮਾ ਕਹਿੰਦਾ ਹੈ ਨਾ, ਕਿ ਅਸੀਂ ਸਹੀ ਹਾਂ।

**ਦਾਦਾ ਸ਼੍ਰੀ :** ਇਹ ਤਾਂ ਤੁਸੀਂ ਖ਼ੁਦ ਹੀ ਜੱਜ, ਖ਼ੁਦ ਹੀ ਵਕੀਲ, ਅਤੇ ਖ਼ੁਦ ਹੀ ਦੋਸ਼ੀ, ਤਾਂ ਫਿਰ ਤੁਸੀਂ ਸਹੀ ਹੀ ਹੋਵੋਂਗੇ ਨਾ ? ਤੁਸੀਂ ਫਿਰ ਗਲਤ ਹੋਵੋਂਗੇ ਹੀ ਨਹੀਂ ਨਾ ? ਸਾਹਮਣੇ ਵਾਲੇ ਨੂੰ ਵੀ ਏਦਾਂ ਹੀ ਹੁੰਦਾ ਹੈ ਕਿ ਮੈਂ ਸਹੀ ਹਾਂ। ਤੁਹਾਨੂੰ ਸਮਝ ਵਿੱਚ ਆਉਂਦਾ ਹੈ?

## ਇਹ ਸਾਰੀਆਂ ਹਨ ਕਮਜ਼ੋਰੀਆਂ

**ਪ੍ਰਸ਼ਨ ਕਰਤਾ :** ਪਰ ਮੈਨੂੰ ਇਹ ਪੁੱਛਣਾ ਸੀ ਕਿ ਅਨਿਆਂ ਦੇ ਲਈ ਚਿੜ ਹੁੰਦੀ ਹੈ, ਉਹ ਤਾਂ ਚੰਗਾ ਹੈ ਨਾ ? ਕਿਸੇ ਗੱਲ ਉੱਤੇ ਸਾਨੂੰ ਸਪਸ਼ਟ ਰੂਪ ਵਿੱਚ ਅਨਿਆਂ ਹੁੰਦਾ ਦਿਖੇ, ਤਦ ਜਿਹੜਾ ਪ੍ਰਕੋਪ ਹੁੰਦਾ ਹੈ, ਉਹ ਠੀਕ ਹੈ ?

**ਦਾਦਾ ਸ਼੍ਰੀ :** ਏਦਾਂ ਹੈ ਕਿ ਕ੍ਰੋਧ ਅਤੇ ਚਿੜ, ਇਹ ਸਾਰੀਆਂ ਕਮਜ਼ੋਰੀਆਂ ਹਨ, ਸਿਰਫ਼ ਵੀਕਨੈੱਸ ਹਨ, ਪੂਰੇ ਜਗਤ ਦੇ ਕੋਲ ਇਹ ਕਮਜ਼ੋਰੀਆਂ ਹਨ। ਕਿਸੇ ਨੇ ਤੈਨੂੰ ਧਮਕਾਇਆ, ਤਾਂ ਤੂੰ ਪ੍ਰਚੰਡ ਹੋ ਜਾਂਦਾ ਹੈ ਨਾ ?

**ਪ੍ਰਸ਼ਨ ਕਰਤਾ :** ਹਾਂ, ਹੋ ਜਾਂਦਾ ਹਾਂ।

**ਦਾਦਾ ਸ਼੍ਰੀ :** ਤਾਂ ਉਹ ਕਮਜ਼ੋਰੀ ਕਹਾਏਗੀ ਜਾਂ ਬਹਾਦਰੀ ਕਹਾਏਗੀ ?

**ਪ੍ਰਸ਼ਨ ਕਰਤਾ :** ਪਰ ਕਿਸੇ ਜਗ੍ਹਾ ਤੇ ਕ੍ਰੋਧ ਹੋਣਾ ਹੀ ਚਾਹੀਦਾ ਹੈ !

**ਦਾਦਾ ਸ਼੍ਰੀ :** ਨਹੀਂ, ਨਹੀਂ। ਕ੍ਰੋਧ ਤਾਂ ਖ਼ੁਦ ਹੀ ਇੱਕ ਕਮਜ਼ੋਰੀ ਹੈ। ਕਿਸੇ ਜਗ੍ਹਾ ਕ੍ਰੋਧ ਹੋਣਾ ਹੀ ਚਾਹੀਦਾ ਹੈ, ਇਹ ਤਾਂ ਸੰਸਾਰੀ ਗੱਲ ਹੈ। ਇਹ ਤਾਂ ਖ਼ੁਦ ਤੋਂ ਕ੍ਰੋਧ ਜਾਂਦਾ ਨਹੀਂ ਹੈ, ਇਸ ਲਈ ਇੰਵ ਕਹਿੰਦੇ ਹਨ ਕਿ ਕ੍ਰੋਧ ਹੋਣਾ ਹੀ ਚਾਹੀਦਾ ਹੈ !

## ਮਨ ਵੀ ਨਾ ਵਿਗੜੇ, ਉਹ ਬਲਵਾਨ

**ਪ੍ਰਸ਼ਨ ਕਰਤਾ :** ਤਾਂ ਫਿਰ ਮੇਰਾ ਕੋਈ ਅਪਮਾਨ ਕਰੇ ਅਤੇ ਮੈਂ ਸ਼ਾਂਤੀ ਨਾਲ ਬੈਠਾ ਰਹਾਂ ਤਾਂ ਉਹ ਨਿਰਬਲਤਾ ਨਹੀਂ ਕਹਾਏਗੀ ?

**ਦਾਦਾ ਸ਼੍ਰੀ :** ਨਹੀਂ, ਓ ਹੋ ਹੋ ! ਅਪਮਾਨ ਸਹਿਣ ਕਰਨਾ, ਉਹ ਤਾਂ ਮਹਾਨ ਬਹਾਦਰੀ ਕਹਾਏਗੀ ! ਹੁਣ ਸਾਨੂੰ ਕੋਈ ਗਾਲ੍ਹਾਂ ਕੱਢੇ, ਤਾਂ ਸਾਨੂੰ ਕੁਝ ਵੀ ਨਹੀਂ ਹੋਏਗਾ। ਉਸ ਦੇ ਲਈ ਮਨ ਵੀ ਨਹੀਂ ਵਿਗੜੇਗਾ, ਇਹੀ ਬਲਵਾਨਤਾ ! ਅਤੇ ਨਿਰਬਲਤਾ ਤਾਂ ਇਹ ਸਾਰੇ ਕੁੜ-ਕੁੜ ਕਰਦੇ ਹੀ ਰਹਿੰਦੇ ਹਨ ਨਾ, ਜੀਵ ਮਾਤਰ ਲੜਾਈ-ਝਗੜੇ ਕਰਦੇ ਹੀ ਰਹਿੰਦੇ ਹਨ ਨਾ, ਉਹ ਸਭ ਨਿਰਬਲਤਾ ਕਹਾਏਗੀ। ਯਾਅਨੀ ਕਿ ਅਪਮਾਨ ਸ਼ਾਂਤੀ ਨਾਲ ਸਹਿਣ ਕਰਨਾ, ਉਹ ਮਹਾਨ ਬਹਾਦਰੀ ਹੈ ਅਤੇ ਇਹੋ ਜਿਹਾ ਅਪਮਾਨ ਇੱਕ ਵਾਰੀਂ ਹੀ ਪਾਰ ਕਰ ਜਾਏ, ਇੱਕ ਸਟੈੱਪ ਲੰਘ ਜਾਏ, ਤਾਂ ਸੌ ਸਟੈੱਪ ਲੰਘਣ ਦੀ ਸ਼ਕਤੀ ਆ ਜਾਂਦੀ ਹੈ। ਤੁਹਾਡੀ ਸਮਝ ਵਿੱਚ ਆਇਆ ਨਾ ? ਸਾਹਮਣੇ ਵਾਲਾ ਜੇ ਬਲਵਾਨ ਹੋਵੇ, ਤਾਂ ਉਸਦੇ ਸਾਹਮਣੇ ਤਾਂ ਜੀਵ-ਮਾਤਰ ਨਿਰਬਲ ਹੋ ਹੀ ਜਾਂਦਾ ਹੈ, ਉਹ ਤਾਂ ਉਸਦਾ ਸੁਭਾਵਿਕ ਗੁਣ ਹੈ। ਪਰ ਜੇ ਨਿਰਬਲ ਮਨੁੱਖ ਸਾਨੂੰ ਛੇੜੇ, ਫਿਰ ਵੀ ਜੇ ਅਸੀਂ ਉਸਨੂੰ ਕੁਝ ਵੀ ਨਾ ਕਰੀਏ, ਤਾਂ ਉਹ ਬਹਾਦਰੀ ਕਹਾਏਗੀ।

ਅਸਲ ਵਿੱਚ ਨਿਰਬਲ ਦੀ ਰੱਖਿਆ ਕਰਨੀ ਚਾਹੀਦੀ ਹੈ ਅਤੇ ਬਲਵਾਨ ਦਾ ਸਾਹਮਣਾ ਕਰਨਾ ਚਾਹੀਦਾ ਹੈ, ਪ੍ਰੰਤੂ ਇਸ ਕਲਜੁਗ ਵਿੱਚ ਇਹੋ ਜਿਹੇ ਲੋਕ ਰਹੇ ਹੀ ਨਹੀਂ ਹਨ ਨਾ ! ਹੁਣ ਤਾਂ ਨਿਰਬਲ ਨੂੰ ਹੀ ਮਾਰਦੇ ਰਹਿੰਦੇ ਹਨ ਅਤੇ ਬਲਵਾਨ ਤੋਂ ਭੱਜਦੇ ਹਨ। ਬਹੁਤ ਘੱਟ ਲੋਕ ਇਹੋ ਜਿਹੇ ਹਨ, ਜਿਹੜੇ ਨਿਰਬਲ ਦੀ ਰੱਖਿਆ ਕਰਨ ਅਤੇ ਬਲਵਾਨ ਦਾ

ਵਿਰੋਧ ਕਰਨ। ਜੇ ਇਸ ਤਰ੍ਹਾਂ ਹੋਵੇ ਤਾਂ ਉਹ ਕਸ਼ੱਤਰੀ ਗੁਣ ਕਿਹਾ ਜਾਏਗਾ। ਬਾਕੀ, ਸਾਰਾ ਸੰਸਾਰ ਕਮਜ਼ੋਰ ਨੂੰ ਮਾਰਦਾ ਰਹਿੰਦਾ ਹੈ, ਘਰ ਜਾ ਕੇ ਪਤਨੀ ਉੱਤੇ ਬਹਾਦਰੀ ਦਿਖਾਉਂਦਾ ਹੈ। ਕਿੱਲੇ ਨਾਲ ਬੰਨ੍ਹੀ ਗਾਂ ਨੂੰ ਮਾਰੋਗੇ ਤਾਂ ਉਹ ਕਿੱਥੇ ਜਾਏਗੀ ? ਅਤੇ ਖੁੱਲ੍ਹਾ ਛੱਡ ਕੇ ਮਾਰੀਏ ਤਾਂ ? ਭੱਜ ਜਾਏਗੀ ਜਾਂ ਸਾਹਮਣਾ ਕਰੇਗੀ।

ਖ਼ੁਦ ਦੀ ਸ਼ਕਤੀ ਹੋਣ ਦੇ ਬਾਵਜੂਦ ਮਨੁੱਖ ਸਾਹਮਣੇ ਵਾਲੇ ਨੂੰ ਪ੍ਰੇਸ਼ਾਨ ਨਾ ਕਰੇ, ਆਪਣੇ ਦੁਸ਼ਮਣ ਨੂੰ ਵੀ ਪ੍ਰੇਸ਼ਾਨ ਨਾ ਕਰੇ, ਉਹ ਬਹਾਦਰੀ ਕਹਾਉਂਦੀ ਹੈ। ਹੁਣ ਜੇ ਤੁਹਾਡੇ ਉੱਤੇ ਕੋਈ ਕ੍ਰੋਧ ਕਰੇ ਅਤੇ ਤੁਸੀਂ ਉਸ ਉੱਤੇ ਕ੍ਰੋਧ ਕਰੋ, ਤਾਂ ਉਹ ਕਾਇਰਤਾ ਨਹੀਂ ਕਹਾਏਗੀ ? ਅਰਥਾਤ ਮੇਰਾ ਕੀ ਕਹਿਣਾ ਹੈ ਕਿ ਇਹ ਕ੍ਰੋਧ-ਮਾਨ-ਮਾਇਆ-ਲੋਭ, ਇਹ ਸਾਰੀਆਂ ਕਮਜ਼ੋਰੀਆਂ ਹੀ ਹਨ। ਜਿਹੜੇ ਬਲਵਾਨ ਹਨ, ਉਹਨਾਂ ਨੂੰ ਕ੍ਰੋਧ ਕਰਨ ਦੀ ਜ਼ਰੂਰਤ ਹੀ ਕਿੱਥੇ ਰਹੀ ? ਪਰੰਤੂ ਇਹ ਤਾਂ ਕ੍ਰੋਧ ਦਾ ਜਿੰਨਾ ਤਾਪ ਹੈ, ਉਸ ਤਾਪ ਨਾਲ ਸਾਹਮਣੇ ਵਾਲੇ ਨੂੰ ਵਸ ਵਿੱਚ ਕਰਨ ਜਾਂਦਾ ਹੈ, ਪ੍ਰੰਤੂ ਜਿਸ ਵਿੱਚ ਕ੍ਰੋਧ ਨਹੀਂ ਹੈ, ਉਸਦੇ ਕੋਲ ਕੁਝ ਤਾਂ ਹੋਏਗਾ ਨਾ ? ਉਸਦੇ ਕੋਲ 'ਸ਼ੀਲ' ਨਾਮ ਦਾ ਜਿਹੜਾ ਚਰਿੱਤਰ ਹੈ, ਉਸ ਨਾਲ ਜਾਨਵਰ ਵੀ ਵੱਸ ਵਿੱਚ ਆ ਜਾਂਦੇ ਹਨ। ਚੀਤਾ, ਸ਼ੇਰ, ਸਾਰੇ ਦੁਸ਼ਮਣ, ਸਭ ਵੱਸ ਵਿੱਚ ਆ ਜਾਂਦੇ ਹਨ !

## ਕ੍ਰੋਧੀ ਉਹ ਅਬਲਾ ਹੀ

**ਪ੍ਰਸ਼ਨ ਕਰਤਾ :** ਪਰ ਦਾਦਾ ਜੀ, ਜੇ ਕੋਈ ਵਿਅਕਤੀ ਕਦੇ ਆਪਣੇ ਸਾਹਮਣੇ ਗਰਮ ਹੋ ਜਾਏ, ਤਾਂ ਕੀ ਕਰਨਾ ਚਾਹੀਦਾ ਹੈ ?

**ਦਾਦਾ ਸ਼੍ਰੀ :** ਗਰਮ ਤਾਂ ਹੋ ਹੀ ਜਾਏਗਾ ਨਾ ! ਉਸਦੇ ਹੱਥ ਵਿੱਚ ਥੋੜ੍ਹੇ ਹੀ ਹੈ ? ਅੰਦਰ ਦੀ ਮਸ਼ੀਨਰੀ ਉਸਦੇ ਵੱਸ ਵਿੱਚ ਨਹੀਂ ਹੈ ਨਾ ! ਇਹ ਜਿਵੇਂ-ਤਿਵੇਂ ਕਰਕੇ ਅੰਦਰ ਦੀ ਮਸ਼ੀਨਰੀ ਚਲਦੀ ਰਹਿੰਦੀ ਹੈ। ਜੇ ਖੁਦ ਦੇ ਵੱਸ ਵਿੱਚ ਹੁੰਦਾ ਤਾਂ ਮਸ਼ੀਨਰੀ ਗਰਮ ਹੀ ਨਹੀਂ ਹੋਣ ਦੇਵੇਗਾ ਨਾ ! ਥੋੜਾ ਵੀ ਗਰਮ ਹੋ ਜਾਣਾ, ਯਾਅਨੀ ਗਧਾ ਬਣ ਜਾਣਾ, ਮਨੁੱਖ ਹੋ ਕੇ ਵੀ ਗਧਾ ਬਣਿਆ ! ਪਰ ਇਸ ਤਰ੍ਹਾਂ ਕੋਈ ਕਰੇਗਾ ਹੀ ਨਹੀਂ ਨਾ ! ਪਰ ਜਿੱਥੇ ਖ਼ੁਦ ਦੇ ਵੱਸ ਵਿੱਚ ਨਹੀਂ ਹੈ, ਉੱਥੇ ਫਿਰ ਕੀ ਹੋ ਸਕਦਾ ਹੈ ?

ਏਦਾਂ ਹੈ, ਇਸ ਸੰਸਾਰ ਵਿੱਚ ਕਦੇ ਵੀ ਗੁੱਸਾ ਹੋਣ ਦਾ ਕੋਈ ਕਾਰਨ ਹੀ ਨਹੀਂ ਹੈ।

ਕੋਈ ਕਹੇ ਕਿ, 'ਇਹ ਲੜਕਾ ਮੇਰਾ ਕਹਿਣਾ ਨਹੀਂ ਮੰਨਦਾ।' ਤਾਂ ਵੀ ਗੁੱਸੇ ਹੋਣ ਦਾ ਕਾਰਨ ਹੀ ਨਹੀਂ ਹੈ। ਉੱਥੇ ਤੈਨੂੰ ਠੰਡਾ ਰਹਿ ਕੇ ਕੰਮ ਲੈਣਾ ਹੈ। ਇਹ ਤਾਂ ਤੂੰ ਕਮਜ਼ੋਰ ਹੈ, ਇਸ ਲਈ ਗਰਮ ਹੋ ਜਾਂਦਾ ਹੈਂ। ਅਤੇ ਗਰਮ ਹੋ ਜਾਣਾ ਭਿਆਨਕ ਕਮਜ਼ੋਰੀ ਕਹਾਉਂਦੀ ਹੈ। ਯਾਅਨੀ ਜਦੋਂ ਨਿਰਬਲਤਾ ਬਹੁਤ ਜ਼ਿਆਦਾ ਹੋਵੇ, ਤਦ ਗਰਮ ਹੋ ਜਾਂਦਾ ਹੈ ਨਾ ! ਇਸ ਲਈ ਜੋ ਗਰਮ ਹੋ ਜਾਂਦਾ ਹੈ, ਉਸ ਉੱਤੇ ਤਾਂ ਦਇਆ ਆਉਣੀ ਚਾਹੀਦੀ ਹੈ ਕਿ ਇਸ ਵਿਚਾਰੇ ਦਾ ਕ੍ਰੋਧ ਉੱਤੇ ਬਿਲਕੁਲ ਵੀ ਕੰਟਰੋਲ ਨਹੀਂ ਹੈ| ਜਿਸਦਾ ਆਪਣੇ ਸੁਭਾਅ ਤੇ ਵੀ ਕੰਟਰੋਲ ਨਹੀਂ ਹੈ, ਉਸ ਉੱਤੇ ਦਇਆ ਆਉਣੀ ਚਾਹੀਦੀ ਹੈ|

ਗਰਮ ਹੋਣਾ ਯਾਅਨੀ ਕੀ ? ਕਿ ਪਹਿਲਾਂ ਖ਼ੁਦ ਜਲਣਾ ਅਤੇ ਬਾਅਦ ਵਿੱਚ ਸਾਹਮਣੇ ਵਾਲੇ ਨੂੰ ਜਲਾ ਦੇਣਾ। ਇਹ ਮਾਚਸ ਜਲਾਈ ਤਾਂ ਪਹਿਲਾਂ ਖੁਦ ਫੜ-ਫੜ ਕਰਕੇ ਜਲਦੀ ਹੈ ਅਤੇ ਫਿਰ ਸਾਹਮਣੇ ਵਾਲੇ ਨੂੰ ਜਲਾ ਦਿੰਦੀ ਹੈ। ਅਰਥਾਤ ਗਰਮ ਹੋਣਾ ਆਪਣੇ ਵੱਸ ਵਿੱਚ ਹੁੰਦਾ ਤਾਂ ਕੋਈ ਗਰਮ ਹੁੰਦਾ ਹੀ ਨਹੀਂ ਨਾ ! ਜਲਣਾ ਕਿਸਨੂੰ ਚੰਗਾ ਲੱਗਦਾ ਹੈ ? ਕੋਈ ਏਦਾਂ ਕਹੇ ਕਿ, 'ਸੰਸਾਰ ਵਿੱਚ ਕਦੇ-ਕਦੇ ਕ੍ਰੋਧ ਕਰਨ ਦੀ ਜ਼ਰੂਰਤ ਹੁੰਦੀ ਹੈ।' ਤਦ ਮੈਂ ਕਹਾਂਗਾ ਕਿ, 'ਨਹੀਂ, ਇਹੋ ਜਿਹਾ ਕੋਈ ਕਾਰਨ ਨਹੀਂ ਹੈ ਕਿ ਜਿੱਥੇ ਕ੍ਰੋਧ ਕਰਨ ਦੀ ਜ਼ਰੂਰਤ ਹੋਵੇ।' ਕ੍ਰੋਧ, ਉਹ ਤਾਂ ਕਮਜ਼ੋਰੀ ਹੈ, ਇਸ ਲਈ ਹੋ ਜਾਂਦਾ ਹੈ। ਭਗਵਾਨ ਨੇ ਇਸ ਲਈ ਕ੍ਰੋਧੀ ਨੂੰ 'ਅਬਲਾ' ਕਿਹਾ ਹੈ। ਪੁਰਖ ਤਾਂ ਕਿਸ ਨੂੰ ਕਹਿੰਦੇ ਹਨ ? ਕ੍ਰੋਧ-ਮਾਨ-ਮਾਇਆ-ਲੋਭ ਆਦਿ ਕਮਜ਼ੋਰੀਆਂ ਜਿਨ੍ਹਾਂ ਵਿੱਚ ਨਹੀਂ ਹੁੰਦੀਆਂ ਉਹਨਾਂ ਨੂੰ ਭਗਵਾਨ ਨੇ 'ਪੁਰਸ਼' ਕਿਹਾ ਹੈ। ਅਰਥਾਤ ਇਹ ਜਿਹੜੇ ਪੁਰਖ ਨਜ਼ਰ ਆਉਂਦੇ ਹਨ, ਉਹਨਾਂ ਨੂੰ ਵੀ 'ਅਬਲਾ' ਕਿਹਾ ਹੈ, ਪਰ ਉਹਨਾਂ ਨੂੰ ਸ਼ਰਮ ਨਹੀਂ ਆਉਂਦੀ ਨਾ, ਓਨਾ ਚੰਗਾ ਹੈ, ਨਹੀਂ ਤਾਂ 'ਅਬਲਾ' ਕਹਿਣ ਤੇ ਸ਼ਰਮਿੰਦਾ ਹੋ ਜਾਂਦੇ ਨਾ ! ਪ੍ਰੰਤੂ ਇਹਨਾਂ ਨੂੰ ਕੋਈ ਆਭਾਸ ਹੀ ਨਹੀਂ ਹੈ। ਆਭਾਸ ਕਿੰਨਾ ਹੈ ? ਨਹਾਉਣ ਦਾ ਪਾਣੀ ਰੱਖੋ ਤਾਂ ਨਹਾਂ ਲੈਣਗੇ। ਖਾਣਾ, ਨਹਾਉਣਾ, ਸੌਣਾ, ਇਹਨਾਂ ਸਭ ਦਾ ਆਭਾਸ ਹੈ, ਪਰ ਦੂਸਰਾ ਕੁਝ ਆਭਾਸ ਨਹੀਂ ਹੈ। ਮਨੁੱਖਤਾ ਦਾ ਜਿਹੜਾ ਵਿਸ਼ੇਸ਼ ਆਭਾਸ ਕਿਹਾ ਗਿਆ ਹੈ, ਕਿ ਇਹ 'ਸੱਜਣ ਪੁਰਖ' ਹਨ। ਇਹੋ ਜਿਹੀ ਸੱਜਣਤਾ ਲੋਕਾਂ ਨੂੰ ਦਿਖੇ, ਉਸਦਾ ਆਭਾਸ ਨਹੀਂ ਹੈ।

ਕ੍ਰੋਧ-ਮਾਨ-ਮਾਇਆ-ਲੋਭ, ਉਹ ਤਾਂ ਖੁੱਲ੍ਹੀਆਂ ਕਮਜ਼ੋਰੀਆਂ ਹਨ ਅਤੇ ਬਹੁਤ ਕ੍ਰੋਧ

ਆ ਜਾਏ, ਤਦ ਤੁਸੀਂ ਏਦਾਂ ਹੱਥ-ਪੈਰ ਕੰਬਦੇ ਨਹੀਂ ਵੇਖੇ ?

**ਪ੍ਰਸ਼ਨ ਕਰਤਾ :** ਸਰੀਰ ਵੀ ਮਨ੍ਹਾ ਕਰਦਾ ਹੈ ਕਿ ਤੈਨੂੰ ਕ੍ਰੋਧ ਕਰਨ ਜਿਹਾ ਨਹੀਂ ਹੈ।

**ਦਾਦਾ ਸ਼੍ਰੀ :** ਹਾਂ, ਸਰੀਰ ਵੀ ਮਨ੍ਹਾ ਕਰਦਾ ਹੈ ਕਿ 'ਇਹ ਸਾਨੂੰ ਸ਼ੋਭਾ ਨਹੀਂ ਦਿੰਦਾ।' ਅਰਥਾਤ ਕ੍ਰੋਧ ਤਾਂ ਕਿੰਨੀ ਵੱਡੀ ਕਮਜ਼ੋਰੀ ਕਹਾਏਗੀ ! ਇਸ ਲਈ ਤੁਹਾਨੂੰ ਕ੍ਰੋਧ ਕਰਨਾ ਉਚਿਤ ਨਹੀਂ ਹੈ !

## ਪਾਵੇ ਪ੍ਰਭਾਵ, ਬਿਨਾਂ ਕਮਜ਼ੋਰੀ ਦੇ

**ਪ੍ਰਸ਼ਨ ਕਰਤਾ :** ਜੇ ਕੋਈ ਮਨੁੱਖ ਛੋਟੇ ਬੱਚੇ ਨੂੰ ਬਹੁਤ ਹੀ ਕੁੱਟ ਰਿਹਾ ਹੋਵੇ ਅਤੇ ਉਸ ਵਕਤ ਅਸੀਂ ਉੱਥੋਂ ਦੀ ਲੰਘੀਏ, ਤਾਂ ਉਸਨੂੰ ਇਸ ਤਰ੍ਹਾਂ ਕਰਨ ਤੋਂ ਰੋਕੀਏ ਅਤੇ ਉਹ ਨਾ ਮੰਨੇ ਤਾਂ ਅਖੀਰ ਵਿੱਚ ਝਿੜਕ ਕੇ ਜਾਂ ਕ੍ਰੋਧ ਕਰਕੇ ਰੋਕਣਾ ਚਾਹੀਦਾ ਹੈ ਜਾਂ ਨਹੀਂ ?

**ਦਾਦਾ ਸ਼੍ਰੀ :** ਕ੍ਰੋਧ ਕਰੋਗੇ ਫਿਰ ਵੀ ਉਹ ਕੁੱਟੇ ਬਗੈਰ ਨਹੀਂ ਰਹੇਗਾ। ਓਏ, ਤੁਹਾਨੂੰ ਵੀ ਮਾਰੇਗਾ ਨਾ ! ਫਿਰ ਵੀ ਤੁਸੀਂ ਉਸ ਉੱਤੇ ਕ੍ਰੋਧ ਕਿਉਂ ਕਰਦੇ ਹੋ ? ਉਸਨੂੰ ਹੌਲੀ ਜਿਹੇ ਕਹੋ, ਸਲੀਕੇ ਨਾਲ ਗੱਲ ਕਰੋ। ਬਾਕੀ, ਉਸ ਉੱਤੇ ਕ੍ਰੋਧ ਕਰੋਗੇ, ਉਹ ਤਾਂ ਵੀਕਨੈੱਸ ਹੈ !

**ਪ੍ਰਸ਼ਨ ਕਰਤਾ :** ਤਾਂ ਬੱਚੇ ਨੂੰ ਕੁੱਟਣ ਦੇਈਏ ?

**ਦਾਦਾ ਸ਼੍ਰੀ :** ਨਹੀਂ, ਉੱਥੇ ਜਾ ਕੇ ਤੁਸੀਂ ਕਹੋ ਕਿ, 'ਭਰਾਵਾ, ਤੁਸੀਂ ਇਸ ਤਰ੍ਹਾਂ ਕਿਉਂ ਕਰ ਰਹੇ ਹੋ ? ਇਸ ਬੱਚੇ ਨੇ ਤੁਹਾਡਾ ਕੀ ਵਿਗਾੜਿਆ ਹੈ ?' ਏਦਾਂ ਉਸਨੂੰ ਸਮਝਾ ਕੇ ਗੱਲ ਕਰ ਸਕਦੇ ਹਾਂ। ਤਸੀਂ ਉਸ ਉੱਤੇ ਕ੍ਰੋਧ ਕਰੋਗੇ, ਤਦ ਵੀ ਕ੍ਰੋਧ ਤੁਹਾਡੀ ਕਮਜ਼ੋਰੀ ਹੈ। ਪਹਿਲਾਂ ਤਾਂ ਤੁਹਾਡੇ ਵਿੱਚ ਕਮਜ਼ੋਰੀ ਨਹੀਂ ਹੋਣੀ ਚਾਹੀਦੀ। ਜਿਸ ਵਿੱਚ ਕਮਜ਼ੋਰੀ ਨਹੀਂ ਹੁੰਦੀ, ਉਸਦਾ ਤਾਂ ਪ੍ਰਭਾਵ ਪਏਗਾ ਹੀ ਨਾ ! ਉਹ ਤਾਂ ਇੰਝ ਹੀ, ਸਧਾਰਣ ਤੌਰ ਤੇ ਹੀ ਕਹੋ ਨਾ, ਤਾਂ ਵੀ ਸਾਰੇ ਮੰਨ ਜਾਣਗੇ।

**ਪ੍ਰਸ਼ਨ ਕਰਤਾ :** ਸ਼ਾਇਦ ਨਾ ਵੀ ਮੰਨਣ।

**ਦਾਦਾ ਸ਼੍ਰੀ :** ਨਹੀਂ ਮੰਨਣ ਦਾ ਕੀ ਕਾਰਨ ਹੈ ? ਤੁਹਾਡਾ ਪ੍ਰਭਾਵ ਨਹੀਂ ਪੈਂਦਾ। ਅਰਥਾਤ ਕਮਜ਼ੋਰੀ ਨਹੀਂ ਹੋਣੀ ਚਾਹੀਦੀ, ਚਰਿੱਤਰਵਾਨ ਹੋਣਾ ਚਾਹੀਦਾ ਹੈ। 'ਮੈਨ ਆੱਫ਼ ਪ੍ਰਸਨੈਲਿਟੀ'

ਹੋਣੇ ਚਾਹੀਦੇ ਹਨ ! ਲੱਖਾਂ ਗੁੰਡੇ ਉਸਨੂੰ ਦੇਖਦੇ ਹੀ ਭੱਜ ਜਾਣ ! ਚਿੜਚਿੜੇ ਆਦਮੀ ਤੋਂ ਕੋਈ ਨਹੀਂ ਭੱਜਦਾ, ਬਲਕਿ ਮਾਰਨਗੇ ਵੀ ! ਸੰਸਾਰ ਤਾਂ ਕਮਜ਼ੋਰ ਨੂੰ ਹੀ ਮਾਰਦਾ ਹੈ ਨਾ ! !

ਅਰਥਾਤ ਮੈਨ ਔੱਫ਼ ਪ੍ਰਸਨੈਲਿਟੀ ਹੋਣਾ ਚਾਹੀਦਾ ਹੈ | ਪ੍ਰਸਨੈਲਿਟੀ ਕਦੋਂ ਆਉਂਦੀ ਹੈ ? ਵਿਗਿਆਨ ਜਾਨਣ ਨਾਲ ਪ੍ਰਸਨੈਲਿਟੀ ਆਉਂਦੀ ਹੈ | ਇਸ ਸੰਸਾਰ ਵਿੱਚ ਜਿਸਨੂੰ ਭੁੱਲ ਜਾਂਦੇ ਹਨ, ਉਹ (ਰਿਲੇਟਿਵ) ਗਿਆਨ ਹੈ ਅਤੇ ਜਿਸਨੂੰ ਕਦੇ ਵੀ ਭੁਲਾਇਆ ਨਾ ਜਾ ਸਕੇ, ਉਹ ਵਿਗਿਆਨ ਹੈ !

## ਗਰਮੀ ਤੋਂ ਵੀ ਭਾਰੀ ਹਿਮ (ਬਰਫ਼)

ਤੈਨੂੰ ਪਤਾ ਹੈ, ਜਿਹੜੀ ਹਿਮ ਵਰਖਾ ਹੁੰਦੀ ਹੈ ਉਹ ? ਹੁਣ, ਹਿਮ ਭਾਵ ਬਹੁਤ ਹੀ ਠੰਢ ਹੁੰਦੀ ਹੈ ਨਾ ? ਉਸ ਹਿਮ ਨਾਲ ਦਰਖ਼ਤ ਜਲ ਜਾਂਦੇ ਹਨ, ਕਪਾਹ-ਘਾਹ ਸਾਰੇ ਜਲ ਜਾਂਦੇ ਹਨ, ਕੀ ਇਸ ਤਰ੍ਹਾਂ ਤੂੰ ਜਾਣਦਾ ਹੈ ? ਕਿ ਉਹ ਠੰਢ ਵਿੱਚ ਕਿਉਂ ਜਲ ਜਾਂਦਾ ਹੋਵੇਗਾ ?

**ਪ੍ਰਸ਼ਨ ਕਰਤਾ :** 'ਓਵਰ ਲਿਮਿਟ' ਠੰਢ ਦੇ ਕਾਰਨ।

**ਦਾਦਾ ਸ਼੍ਰੀ :** ਹਾਂ, ਅਰਥਾਤ ਜੇ ਤੂੰ ਠੰਢਾ ਰਹੇਂਗਾ, ਤਾਂ ਇਹੋ ਜਿਹਾ 'ਸ਼ੀਲ' ਉਤਪੰਨ ਹੋਵੇਗਾ|

## ਜਿੱਥੇ ਕ੍ਰੋਧ ਬੰਦ, ਉੱਥੇ ਪ੍ਰਤਾਪ

**ਪ੍ਰਸ਼ਨ ਕਰਤਾ :** ਪਰ ਦਾਦਾ ਜੀ, ਜ਼ਰੂਰਤ ਤੋਂ ਜ਼ਿਆਦਾ ਠੰਢਾ ਹੋਣਾ ਵੀ ਤਾਂ ਇੱਕ ਕਮਜ਼ੋਰੀ ਹੀ ਹੈ ਨਾ ?

**ਦਾਦਾ ਸ਼੍ਰੀ :** ਜ਼ਰੂਰਤ ਤੋਂ ਜ਼ਿਆਦਾ ਠੰਢਾ ਹੋਣ ਦੀ ਜ਼ਰੂਰਤ ਹੀ ਨਹੀਂ ਹੈ। ਸਾਨੂੰ ਤਾਂ ਲਿਮਿਟ ਵਿੱਚ ਰਹਿਣਾ ਹੈ, ਉਸਨੂੰ 'ਨਾੱਰਮੈਲਿਟੀ' ਕਹਿੰਦੇ ਹਨ। ਬਿਲੋ ਨਾੱਰਮਲ ਇਜ਼ ਦ ਫੀਵਰ, ਅਬੱਵ ਨਾੱਰਮਲ ਇਜ਼ ਦ ਫੀਵਰ, ਨਾਇੰਟੀ ਏਟ ਇਜ਼ ਦ ਨਾੱਰਮਲ। ਅਰਥਾਤ ਸਾਨੂੰ ਨਾੱਰਮੈਲਿਟੀ ਹੀ ਚਾਹੀਦੀ ਹੈ।

ਕ੍ਰੋਧੀ ਦੀ ਬਜਾਏ ਕ੍ਰੋਧ ਨਾ ਕਰਨ ਵਾਲੇ ਤੋਂ ਲੋਕ ਜ਼ਿਆਦਾ ਡਰਦੇ ਹਨ। ਕੀ ਕਾਰਨ ਹੋਏਗਾ ਇਸਦਾ ? ਕ੍ਰੋਧ ਬੰਦ ਹੋ ਜਾਣ ਤੇ ਪ੍ਰਤਾਪ ਉਤਪੰਨ ਹੁੰਦਾ ਹੈ, ਕੁਦਰਤ ਦਾ

ਨਿਯਮ ਹੈ ਇਹੋ ਜਿਹਾ ! ਨਹੀਂ ਤਾਂ ਉਸਨੂੰ ਰੱਖਿਆ ਕਰਨ ਵਾਲੇ ਮਿਲਣਗੇ ਹੀ ਨਹੀਂ ਨਾ ! ਕ੍ਰੋਧ ਤਾਂ ਬਚਾਅ ਸੀ, ਅਗਿਆਨਤਾ ਵਿੱਚ ਕ੍ਰੋਧ ਨਾਲ ਬਚਾਅ ਹੋ ਰਿਹਾ ਸੀ।

## ਚਿੜਚਿੜੇ ਦਾ ਨੰਬਰ ਆਖ਼ਰੀ

**ਪ੍ਰਸ਼ਨ ਕਰਤਾ :** ਸਾਤਵਿਕ (ਵਾਜਬ) ਚਿੜ ਜਾਂ ਸਾਤਵਿਕ (ਵਾਜਬ) ਕ੍ਰੋਧ ਚੰਗਾ ਹੈ ਜਾਂ ਨਹੀਂ ?

**ਦਾਦਾ ਸ਼੍ਰੀ :** ਲੋਕ ਉਸਨੂੰ ਕੀ ਕਹਿਣਗੇ ? ਇਹ ਬੱਚੇ ਵੀ ਉਸਨੂੰ ਕਹਿਣਗੇ ਕਿ, 'ਇਹ ਤਾਂ ਚਿੜਚਿੜੇ ਹੀ ਹਨ।' ਚਿੜਨਾ ਮੂਰਖਤਾ ਹੈ, ਫੂਲਿਸ਼ਨੈੱਸ ਹੈ ! ਚਿੜਨ ਨੂੰ ਕਮਜ਼ੋਰੀ ਕਹਿੰਦੇ ਹਨ। ਬੱਚਿਆਂ ਨੂੰ ਜੇ ਪੁੱਛੀਏ ਕਿ, 'ਤੁਹਾਡੇ ਪਿਤਾ ਜੀ ਕਿਹੋ ਜਿਹੇ ਹਨ ?' ਤਦ ਉਹ ਵੀ ਦੱਸਣਗੇ ਕਿ, 'ਉਹ ਤਾਂ ਬਹੁਤ ਚਿੜਚਿੜੇ ਹਨ।' ਕਹੋ, ਹੁਣ ਇਜ਼ਤ ਵਧੀ ਜਾਂ ਘਟੀ ? ਇਹ ਕਮਜ਼ੋਰੀ ਨਹੀਂ ਹੋਣੀ ਚਾਹੀਦੀ। ਅਰਥਾਤ ਜਿੱਥੇ ਸਾਤਵਿਕਤਾ ਹੋਏਗੀ, ਉੱਥੇ ਕਮਜ਼ੋਰੀ ਨਹੀਂ ਹੋਏਗੀ।

ਘਰ ਵਿੱਚ ਛੋਟੇ ਬੱਚਿਆਂ ਨੂੰ ਪੁੱਛੀਏ ਕਿ, 'ਤੇਰੇ ਘਰ ਵਿੱਚ ਪਹਿਲਾ ਨੰਬਰ ਕਿਸਦਾ ? ਤਦ ਬੱਚੇ ਲੱਭ ਲੈਣਗੇ ਕਿ ਮੇਰੀ ਦਾਦੀ ਨਹੀਂ ਚਿੜਦੀ, ਇਸ ਲਈ ਉਹ ਸਭ ਤੋਂ ਚੰਗੀ ਹੈ, ਪਹਿਲਾ ਨੰਬਰ ਉਸਦਾ। ਫਿਰ ਦੂਜਾ, ਤੀਜਾ ਕਰਦੇ-ਕਰਦੇ ਪਾਪਾ ਦਾ ਨੰਬਰ ਆਖ਼ਰ ਵਿੱਚ ਆਉਂਦਾ ਹੈ ! ! ! ਏਦਾਂ ਕਿਉਂ ? ਕਿਉਂਕਿ ਉਹ ਚਿੜਦੇ ਹਨ। ਚਿੜਚਿੜੇ ਹਨ ਇਸ ਲਈ। ਮੈਂ ਜੇ ਕਹਾਂ ਕਿ, 'ਪਾਪਾ ਪੈਸੇ ਲਿਆ ਕੇ ਖਰਚ ਕਰਦੇ ਹਨ, ਫਿਰ ਵੀ ਉਹਨਾਂ ਦਾ ਆਖ਼ਰੀ ਨੰਬਰ ?' ਤਦ ਉਹ 'ਹਾਂ' ਕਹਿੰਦਾ ਹੈ। ਬੋਲੋ ਹੁਣ, ਮਿਹਨਤ-ਮਜ਼ਦੂਰੀ ਕਰਦੇ ਹੋ, ਖੁਆਉਂਦੇ ਹੋ, ਪੈਸੇ ਲਿਆ ਕੇ ਦਿੰਦੇ ਹੋ, ਫਿਰ ਵੀ ਆਖ਼ਰੀ ਨੰਬਰ ਤੁਹਾਡਾ ਹੀ ਆਉਂਦਾ ਹੈ ਨਾ ?

## ਕ੍ਰੋਧ ਯਾਅਨੀ ਅੰਨ੍ਹਾਪਣ

**ਪ੍ਰਸ਼ਨ ਕਰਤਾ :** ਮਨੁੱਖ ਨੂੰ ਕ੍ਰੋਧ ਆਉਣ ਦਾ ਸਧਾਰਨ ਤੌਰ ਤੇ ਮੁੱਖ ਕਾਰਨ ਕੀ ਹੋ ਸਕਦਾ ਹੈ ?

**ਦਾਦਾ ਸ਼੍ਰੀ :** ਦਿਸਣਾ ਬੰਦ ਹੋ ਜਾਂਦਾ ਹੈ, ਇਸ ਲਈ ! ਮਨੁੱਖ ਦੀਵਾਰ ਨਾਲ ਕਦੋਂ ਟਕਰਾਉਂਦਾ ਹੈ ? ਜਦੋਂ ਉਸ ਨੂੰ ਦੀਵਾਰ ਦਿਖਾਈ ਨਹੀਂ ਦਿੰਦੀ, ਤਦ ਟਕਰਾ ਜਾਂਦਾ ਹੈ ਨਾ ? ਉਸੇ ਤਰ੍ਹਾਂ ਜਦੋਂ ਅੰਦਰ ਦਿਸਣਾ ਬੰਦ ਹੋ ਜਾਂਦਾ ਹੈ, ਤਾਂ ਮਨੁੱਖ ਤੋਂ ਕ੍ਰੋਧ ਹੋ ਜਾਂਦਾ ਹੈ। ਅੱਗੇ ਦਾ ਰਾਹ ਨਹੀਂ ਮਿਲਦਾ, ਇਸ ਲਈ ਕ੍ਰੋਧ ਹੋ ਜਾਂਦਾ ਹੈ।

## ਸਮਝ ਨਾ ਆਏ, ਤਦ ਕ੍ਰੋਧ

ਕ੍ਰੋਧ ਕਦੋਂ ਆਉਂਦਾ ਹੈ ? ਤਦ ਕਹੋ, 'ਦਰਸ਼ਨ ਅਟਕ ਜਾਂਦਾ ਹੈ, ਤਦ ਗਿਆਨ ਅਟਕਦਾ ਹੈ। ਤਦ ਕ੍ਰੋਧ ਉਤਪੰਨ ਹੁੰਦਾ ਹੈ।' ਮਾਨ ਵੀ ਇਹੋ ਜਿਹਾ ਹੈ। ਦਰਸ਼ਨ ਅਟਕ ਜਾਂਦਾ ਹੈ, ਤਦ ਗਿਆਨ ਅਟਕਦਾ ਹੈ। ਤਦ ਮਾਨ ਖੜ੍ਹਾ ਹੋ ਜਾਂਦਾ ਹੈ।

**ਪ੍ਰਸ਼ਨ ਕਰਤਾ :** ਉਦਾਹਰਣ ਦੇ ਕੇ ਸਮਝਾਓ ਤਾਂ ਜ਼ਿਆਦਾ ਸਮਝ ਆਏਗੀ ।

**ਦਾਦਾ ਸ਼੍ਰੀ :** ਲੋਕ ਨਹੀਂ ਕਹਿੰਦੇ ਕਿ 'ਕਿਉਂ ਬਹੁਤ ਗੁੱਸਾ ਹੋ ਗਏ ?' ਤਦ ਕਹੇ, ' ਮੈਨੂੰ ਕੁਝ ਨਹੀਂ ਸੁਝਿਆ, ਇਸ ਲਈ ਗੁੱਸਾ ਹੋ ਗਿਆ।' ਹਾਂ, ਕੁਝ ਸੁੱਝੇ ਨਾ, ਤਦ ਮਨੁੱਖ ਗੁੱਸਾ ਹੋ ਜਾਂਦਾ ਹੈ। ਜਿਸਨੂੰ ਸੁੱਝੂ, ਕੀ ਉਹ ਗੁੱਸਾ ਕਰੇਗਾ ? ਗੁੱਸਾ ਕੀਤਾ ਤਾਂ ਉਹ ਗੁੱਸਾ ਪਹਿਲਾ ਇਨਾਮ ਕਿਸਨੂੰ ਦਿੰਦਾ ਹੈ। ਜਿੱਥੋਂ ਨਿਕਲਦਾ ਹੈ, ਉੱਥੇ ਪਹਿਲਾਂ ਖੁਦ ਨੂੰ ਜਲਾਉਂਦਾ ਹੈ, ਫਿਰ ਦੂਜਿਆਂ ਨੂੰ ਜਲਾਉਂਦਾ ਹੈ।

## ਕ੍ਰੋਧ ਦੀ ਅੱਗ ਜਲ਼ਾਏ ਖ਼ੁਦ-ਦੂਜੇ ਨੂੰ

ਕ੍ਰੋਧ ਯਾਅਨੀ ਖ਼ੁਦ ਆਪਣੇ ਘਰ ਨੂੰ ਅੱਗ ਲਗਾਉਣਾ। ਖ਼ੁਦ ਦਾ ਘਰ ਘਾਹ ਨਾਲ ਭਰਿਆ ਹੋਇਆ ਹੋਵੇ ਅਤੇ ਮਾਚਸ ਜਲ਼ਾਏ, ਉਸਦਾ ਨਾਮ ਕ੍ਰੋਧ। ਅਰਥਾਤ ਪਹਿਲਾਂ ਖ਼ੁਦ ਜਲਦਾ ਹੈ ਅਤੇ ਬਾਅਦ ਵਿੱਚ ਗੁਆਂਢੀ ਨੂੰ ਜਲਾਉਂਦਾ ਹੈ।

ਘਾਹ ਦੇ ਵੱਡੇ-ਵੱਡੇ ਬੰਡਲ ਕਿਸੇ ਨੇ ਖੇਤ ਵਿੱਚ ਇਕੱਠੇ ਕੀਤੇ ਹੋਣ, ਲੇਕਿਨ ਇੱਕ ਹੀ ਮਾਚਸ ਜਲਾਉਣ ਨਾਲ ਕੀ ਹੋਏਗਾ ?

**ਪ੍ਰਸ਼ਨ ਕਰਤਾ :** ਜਲ ਜਾਏਗਾ।

**ਦਾਦਾ ਸ਼੍ਰੀ :** ਉਸੇ ਤਰ੍ਹਾਂ ਹੀ ਇੱਕ ਵਾਰ ਕ੍ਰੋਧ ਕਰਨ ਤੇ, ਦੋ ਸਾਲ ਵਿੱਚ ਜੋ ਕਮਾਇਆ ਹੋਵੇ,

ਉਹ ਮਿੱਟੀ ਵਿੱਚ ਮਿਲ ਜਾਂਦਾ ਹੈ। ਕ੍ਰੋਧ ਯਾਅਨੀ ਬਲਦੀ ਅੱਗ। ਉਸਨੂੰ ਖ਼ੁਦ ਨੂੰ ਪਤਾ ਨਹੀਂ ਲੱਗਦਾ ਕਿ ਮੈਂ ਮਿੱਟੀ ਵਿੱਚ ਮਿਲਾ ਦਿੱਤਾ। ਕਿਉਂਕਿ ਬਾਹਰ ਦੀਆਂ ਚੀਜ਼ਾਂ ਵਿੱਚ ਕੋਈ ਕਮੀ ਨਹੀਂ ਆਉਂਦੀ, ਪ੍ਰੰਤੂ ਅੰਦਰ ਸਭ ਖਤਮ ਹੋ ਜਾਂਦਾ ਹੈ। ਅਗਲੇ ਜਨਮ ਦੀਆਂ ਜੋ ਸਾਰੀਆਂ ਤਿਆਰੀਆਂ ਹੋਣਗੀਆਂ ਨਾ, ਉਹਨਾਂ ਵਿੱਚੋਂ ਥੋੜਾ ਖ਼ਰਚ ਹੋ ਜਾਂਦਾ ਹੈ। ਅਤੇ ਫਿਰ ਜ਼ਿਆਦਾ ਖ਼ਰਚ ਹੋ ਜਾਏ ਤਾਂ ਕੀ ਹੋਏਗਾ ? ਇੱਥੇ ਮਨੁੱਖ ਸੀ, ਤਦ ਰੋਟੀ ਖਾਂਦਾ ਸੀ ਫਿਰ ਉੱਥੇ ਚਾਰਾ (ਘਾਹ) ਖਾਣ (ਜਾਨਵਰ ਵਿੱਚ) ਜਾਣਾ ਪਏਗਾ। ਇਹ ਰੋਟੀ ਛੱਡ ਕੇ ਚਾਰਾ ਖਾਣ ਜਾਣਾ ਪਏ, ਉਹ ਚੰਗਾ ਕਿਹਾ ਜਾਏਗਾ ?

ਵਅ:ਲਡ (ਸੰਸਾਰ) ਵਿੱਚ ਕੋਈ ਮਨੁੱਖ ਕ੍ਰੋਧ ਨੂੰ ਨਹੀਂ ਜਿੱਤ ਸਕਦਾ। ਕ੍ਰੋਧ ਦੇ ਦੋ ਰੂਪ ਹਨ, ਇੱਕ ਕਢਾਪਾ (ਕੁੜਨਾ) ਅਤੇ ਦੂਸਰਾ, ਅਜੰਪਾ (ਬੇਚੈਨੀ ਦੇ ਰੂਪ ਵਿੱਚ)। ਜਿਹੜੇ ਲੋਕ ਕ੍ਰੋਧ ਨੂੰ ਜਿੱਤਦੇ ਹਨ, ਉਹ ਕਢਾਪਾ (ਕੁੜਨਾ) ਨੂੰ ਜਿੱਤਦੇ ਹਨ। ਇਸ ਵਿੱਚ ਏਦਾਂ ਰਹਿੰਦਾ ਹੈ ਕਿ ਇੱਕ ਨੂੰ ਦਬਾਉਣ ਜਾਈਏ, ਤਾਂ ਦੂਜਾ ਵਧੇਗਾ ਅਤੇ ਕਹੀਏ ਕਿ ‘ਮੈਂ ਕ੍ਰੋਧ ਨੂੰ ਜਿੱਤ ਲਿਆ’, ਤਾਂ ਫਿਰ ਮਾਨ ਵਧੇਗਾ। ਅਸਲੀਅਤ ਵਿੱਚ ਕ੍ਰੋਧ ਨੂੰ ਪੂਰੀ ਤਰ੍ਹਾਂ ਜਿੱਤਿਆ ਨਹੀਂ ਜਾ ਸਕਦਾ। ਦ੍ਰਿਸ਼ (ਜੋ ਦਿਖਾਈ ਦੇਵੇ ਓਦਾਂ ਹੈ) ਕ੍ਰੋਧ ਨੂੰ ਜਿੱਤ ਲਿਆ, ਇਸ ਤਰ੍ਹਾਂ ਕਿਹਾ ਜਾਏਗਾ।

## ਤੰਤ, ਓਹੀ ਕ੍ਰੋਧ

ਜਿਹੜੇ ਕ੍ਰੋਧ ਵਿੱਚ ਤੰਤ ਹੋਵੇ, ਉਹੀ ਕ੍ਰੋਧ ਕਹਾਉਂਦਾ ਹੈ। ਉਦਾਹਰਣ ਦੇ ਲਈ, ਪਤੀ-ਪਤਨੀ ਰਾਤ ਨੂੰ ਖ਼ੂਬ ਝਗੜੇ, ਕ੍ਰੋਧ ਜ਼ਬਰਦਸਤ ਭੜਕ ਉੱਠਿਆ, ਪੂਰੀ ਰਾਤ ਦੋਨੋਂ ਜਾਗਦੇ ਹੋਏ ਪਏ ਰਹੇ। ਸਵੇਰੇ ਪਤਨੀ ਨੇ ਚਾਹ ਦਾ ਪਿਆਲਾ ਜ਼ਰਾ ਪਟਕ ਕੇ ਰੱਖਿਆ, ਤਾਂ ਪਤੀ ਸਮਝ ਜਾਏਗਾ ਕਿ ਹਾਲੇ ਤੰਤ ਹੈ ! ਇਹੀ ਕ੍ਰੋਧ ਹੈ। ਫਿਰ ਭਾਵੇਂ ਹੀ ਤੰਤ ਕਿੰਨੇ ਹੀ ਸਮੇਂ ਦੇ ਲਈ ਹੋਵੇ ! ਓਏ, ਕਈ ਲੋਕਾਂ ਨੂੰ ਤਾਂ ਸਾਰੀ ਜ਼ਿੰਦਗੀ ਰਹਿੰਦਾ ਹੈ ! ਬਾਪ ਬੇਟੇ ਦਾ ਮੂੰਹ ਨਹੀਂ ਵੇਖਦਾ ਅਤੇ ਬੇਟਾ ਬਾਪ ਦਾ ਮੂੰਹ ਨਹੀਂ ਵੇਖਦਾ ! ਕ੍ਰੋਧ ਦਾ ਤੰਤ ਤਾਂ ਵਿਗੜੇ ਹੋਏ ਚਿਹਰੇ ਤੋਂ ਹੀ ਪਤਾ ਚਲ ਜਾਂਦਾ ਹੈ।

ਤੰਤ ਇੱਕ ਐਸੀ ਚੀਜ਼ ਹੈ ਕਿ ਪੰਦਰਾਂ ਸਾਲ ਪਹਿਲਾਂ ਅਪਮਾਨ ਕੀਤਾ ਹੋਵੇ ਅਤੇ

ਉਹ ਵਿਅਕਤੀ ਪੰਦਰਾਂ ਸਾਲ ਤੱਕ ਤੁਹਾਨੂੰ ਨਾ ਮਿਲਿਆ ਹੋਵੇ, ਪ੍ਰੰਤੂ ਉਹ ਵਿਅਕਤੀ ਤੁਹਾਨੂੰ ਅੱਜ ਮਿਲ ਜਾਏ ਤਾਂ ਮਿਲਦੇ ਹੀ ਤੁਹਾਨੂੰ ਸਭ ਯਾਦ ਆ ਜਾਂਦਾ ਹੈ, ਉਹ ਤੰਤ। ਬਾਕੀ ਤੰਤ ਕਿਸੇ ਦਾ ਵੀ ਨਹੀਂ ਜਾਂਦਾ ਹੈ। ਵੱਡੇ-ਵੱਡੇ ਸਾਧੂ ਮਹਾਰਾਜ ਵੀ ਤੰਤ ਵਾਲੇ ਹੁੰਦੇ ਹਨ। ਰਾਤ ਨੂੰ ਜੇ ਤੁਸੀਂ ਕੁਝ ਮਜ਼ਾਕ ਉਡਾਇਆ ਹੋਵੇ ਨਾ, ਤਾਂ ਪੰਦਰਾਂ-ਪੰਦਰਾਂ ਦਿਨ ਤੱਕ ਤੁਹਾਡੇ ਨਾਲ ਗੱਲ ਨਹੀਂ ਕਰਨਗੇ, ਉਹ ਤੰਤ !

## ਫ਼ਰਕ, ਕ੍ਰੋਧ ਅਤੇ ਗੁੱਸੇ ਵਿੱਚ

**ਪ੍ਰਸ਼ਨ ਕਰਤਾ :** ਦਾਦਾ ਜੀ, ਗੁੱਸੇ ਅਤੇ ਕ੍ਰੋਧ ਵਿੱਚ ਕੀ ਫ਼ਰਕ (ਅੰਤਰ) ਹੈ ?

**ਦਾਦਾ ਸ਼੍ਰੀ :** ਕ੍ਰੋਧ ਉਸਨੂੰ ਕਹਾਂਗੇ, ਜਿਹੜਾ ਹੰਕਾਰ ਸਹਿਤ ਹੋਵੇ। ਗੁੱਸਾ ਅਤੇ ਹੰਕਾਰ ਦੋਨੋਂ ਮਿਲਣ, ਤਦ ਕ੍ਰੋਧ ਕਿਹਾ ਜਾਂਦਾ ਹੈ ਅਤੇ ਪੁੱਤਰ ਦੇ ਨਾਲ ਪਿਓ ਗੁੱਸਾ ਕਰੇ, ਉਹ ਕ੍ਰੋਧ ਨਹੀਂ ਕਿਹਾ ਜਾਂਦਾ। ਉਸ ਕ੍ਰੋਧ ਵਿੱਚ ਹੰਕਾਰ ਨਹੀਂ ਹੁੰਦਾ, ਇਸ ਲਈ ਉਸਨੂੰ ਗੁੱਸਾ ਕਿਹਾ ਜਾਂਦਾ ਹੈ। ਤਦ ਭਗਵਾਨ ਨੇ ਕਿਹਾ ਕਿ, 'ਇਹ ਗੁੱਸਾ ਕਰ ਰਿਹਾ ਹੈ ਫਿਰ ਵੀ ਉਸਦਾ ਪੁੰਨ ਜਮ੍ਹਾ ਕਰਨਾ।' ਤਦ ਕਹੋ, 'ਇਹ ਗੁੱਸਾ ਕਰ ਰਿਹਾ ਹੈ, ਫਿਰ ਵੀ ?' ਤਦ ਕਿਹਾ, 'ਕ੍ਰੋਧ ਕਰੇ ਤਾਂ ਪਾਪ ਹੈ, ਗੁੱਸੇ ਵਿੱਚ ਪਾਪ ਨਹੀਂ ਹੈ।' ਕ੍ਰੋਧ ਵਿੱਚ ਹੰਕਾਰ ਮਿਲਿਆ ਹੋਇਆ ਹੁੰਦਾ ਹੈ ਅਤੇ ਜਦੋਂ ਤੁਹਾਨੂੰ ਗੁੱਸਾ ਆਉਂਦਾ ਹੈ, ਤਦ ਅੰਦਰ ਤੁਹਾਨੂੰ ਬੁਰਾ ਲੱਗਦਾ ਹੈ ਨਾ ?

ਕ੍ਰੋਧ-ਮਾਨ-ਮਾਇਆ-ਲੋਭ ਦੋ ਤਰ੍ਹਾਂ ਦੇ ਹੁੰਦੇ ਹਨ।

ਇੱਕ ਤਰ੍ਹਾਂ ਦਾ ਕ੍ਰੋਧ ਉਹ ਕਿ ਜੋ ਮੋੜਿਆ ਜਾ ਸਕੇ-ਨਿਵਾਰਯ (ਨਿਵਾਰੂ) । ਕਿਸੇ ਉੱਤੇ ਕ੍ਰੋਧ ਆ ਜਾਏ ਤਾਂ ਉਸਨੂੰ ਅੰਦਰ ਹੀ ਅੰਦਰ ਮੋੜਿਆ ਜਾ ਸਕੇ ਅਤੇ ਉਸਨੂੰ ਸ਼ਾਂਤ ਕੀਤਾ ਜਾ ਸਕੇ, ਏਦਾਂ, ਮੋੜਿਆ ਜਾ ਸਕੇ ਓਦਾਂ ਦਾ ਕ੍ਰੋਧ। ਇਸ ਸਟੇਜ ਤੱਕ ਪੁੱਜੇ ਤਾਂ ਵਿਹਾਰ ਬਹੁਤ ਸੁੰਦਰ ਹੋ ਜਾਏਗਾ !

ਦੂਸਰੀ ਤਰ੍ਹਾਂ ਦਾ ਕ੍ਰੋਧ ਉਹ ਕਿ ਜੋ ਮੋੜਿਆ ਨਾ ਜਾ ਸਕੇ ਓਦਾਂ ਦਾ-ਅਨਿਵਾਰਜ। ਬਹੁਤ ਕੋਸ਼ਿਸ਼ ਕਰਨ ਤੇ ਵੀ ਬੰਬ ਫੁੱਟੇ ਬਗੈਰ ਰਹਿੰਦਾ ਹੀ ਨਹੀਂ ! ਉਹ ਮੋੜਿਆ ਨਾ ਜਾ ਸਕੇ, ਅਨਿਵਾਰਜ ਕ੍ਰੋਧ। ਇਹੋ ਜਿਹਾ ਕ੍ਰੋਧ ਖੁਦ ਦਾ ਨੁਕਸਾਨ ਕਰਦਾ ਹੈ ਅਤੇ ਸਾਹਮਣੇ ਵਾਲੇ ਦਾ ਵੀ ਨੁਕਸਾਨ ਕਰਦਾ ਹੈ।

ਭਗਵਾਨ ਨੇ ਕਿੱਥੇ ਤੱਕ ਦਾ ਕ੍ਰੋਧ ਚਲਾ ਲਿਆ ਹੈ ਸਾਧੂਆਂ ਦੇ ਲਈ ਅਤੇ ਚਰਿੱਤਰ ਵਾਲਿਆਂ ਦੇ ਲਈ ? ਜਦੋਂ ਤੱਕ ਸਾਹਮਣੇ ਵਾਲੇ ਮਨੁੱਖ ਨੂੰ ਦੁੱਖ ਨਾ ਹੋਵੇ, ਓਨਾ ਕ੍ਰੋਧ ਭਗਵਾਨ ਨੇ ਚਲਾ ਲਿਆ ਹੈ। ਮੇਰਾ ਕ੍ਰੋਧ ਸਿਰਫ਼ ਮੈਨੂੰ ਹੀ ਦੁੱਖ ਦੇਵੇ, ਪ੍ਰੰਤੂ ਹੋਰ ਕਿਸੇ ਨੂੰ ਦੁੱਖ ਨਾ ਦੇਵੇ, ਓਨਾ ਕ੍ਰੋਧ ਚਲਾ ਲਿਆ ਹੈ।

## ਜਾਣਨ ਵਾਲੇ ਨੂੰ ਪਛਾਣੋ

**ਪ੍ਰਸ਼ਨ ਕਰਤਾ :** ਅਸੀਂ ਸਾਰੇ ਜਾਣਦੇ ਹਾਂ ਕਿ ਇਹ ਕ੍ਰੋਧ ਆਇਆ, ਉਹ ਗਲਤ ਹੈ। ਫਿਰ ਵੀ...

**ਦਾਦਾ ਸ਼੍ਰੀ :** ਏਦਾਂ ਹੈ ਨਾ, ਜੋ ਕ੍ਰੋਧੀ ਹੈ ਉਹ ਨਹੀਂ ਜਾਣਦਾ, ਲੋਭੀ ਹੈ ਉਹ ਨਹੀਂ ਜਾਣਦਾ, ਮਾਨੀ ਹੈ ਉਹ ਵੀ ਨਹੀਂ ਜਾਣਦਾ, ਜਾਣਨ ਵਾਲਾ ਵੱਖਰਾ ਹੀ ਹੈ। ਅਤੇ ਉਹਨਾਂ ਸਾਰੇ ਲੋਕਾਂ ਨੂੰ ਮਨ ਵਿੱਚ ਏਦਾਂ ਹੁੰਦਾ ਹੈ ਕਿ 'ਮੈਂ ਜਾਣਦਾ ਹਾਂ' ਫਿਰ ਵੀ ਕਿਉਂ ਹੋ ਜਾਂਦਾ ਹੈ ? ਹੁਣ 'ਜਾਣਦਾ ਹਾਂ', ਕੌਣ ਕਹਿਣ ਵਾਲਾ ਹੈ ? ਇਹ ਪਤਾ ਨਹੀਂ। 'ਕੌਣ ਜਾਣਦਾ ਹੈ' ਇਹ ਪਤਾ ਨਹੀਂ ਹੈ, ਓਨਾ ਹੀ ਲੱਭਣਾ ਹੈ। 'ਜਾਣਨ ਵਾਲੇ' ਨੂੰ ਲੱਭ ਲਈਏ, ਤਾਂ ਸਭ ਚਲਾ ਜਾਏ ਏਦਾਂ ਹੈ। ਜਾਣਦੇ ਹੀ ਨਹੀਂ, ਜਾਣਿਆ ਤਾਂ ਉਸਨੂੰ ਕਹਿੰਦੇ ਹਨ ਕਿ ਚਲਾ ਹੀ ਜਾਏ, ਖੜ੍ਹਿਆ ਹੀ ਨਾ ਰਹੇ।

## ਢੁਕਵਾਂ ਉਪਾਅ ਜਾਣ ਲਵੋ ਇੱਕ ਵਾਰ

**ਪ੍ਰਸ਼ਨ ਕਰਤਾ :** ਇਹ ਜਾਣਨ ਦੇ ਬਾਵਜੂਦ ਵੀ ਕ੍ਰੋਧ ਹੋ ਜਾਂਦਾ ਹੈ, ਉਸਦਾ ਹੱਲ (ਉਪਾਅ) ਕੀ ਹੈ ?

**ਦਾਦਾ ਸ਼੍ਰੀ :** ਕੌਣ ਜਾਣਦਾ ਹੈ ? ਜਾਣਨ ਦੇ ਬਾਅਦ ਤਾਂ ਕ੍ਰੋਧ ਹੋਏਗਾ ਹੀ ਨਹੀਂ। ਕ੍ਰੋਧ ਹੁੰਦਾ ਹੈ ਮਤਲਬ ਜਾਣਦੇ ਹੀ ਨਹੀਂ, ਸਿਰਫ਼ ਹੰਕਾਰ ਹੀ ਕਰਦੇ ਹੋ ਕਿ 'ਮੈਂ ਜਾਣਦਾ ਹਾਂ'।

**ਪ੍ਰਸ਼ਨ ਕਰਤਾ :** ਕ੍ਰੋਧ ਹੋ ਜਾਣ ਦੇ ਬਾਅਦ ਧਿਆਨ ਆਉਂਦਾ ਹੈ ਕਿ ਸਾਨੂੰ ਕ੍ਰੋਧ ਨਹੀਂ ਕਰਨਾ ਚਾਹੀਦਾ।

**ਦਾਦਾ ਸ਼੍ਰੀ :** ਨਹੀਂ, ਪਰ ਜਾਣਨ ਦੇ ਬਾਅਦ ਕ੍ਰੋਧ ਨਹੀਂ ਹੁੰਦਾ। ਜੇ ਇੱਥੇ ਦੋ ਬੋਤਲਾਂ ਰੱਖੀਆਂ ਹੋਣ ਅਤੇ ਕਿਸੇ ਨੇ ਸਮਝਾਇਆ ਹੋਵੇ ਕਿ ਇੱਕ ਬੋਤਲ ਵਿੱਚ ਦਵਾਈ ਹੈ ਅਤੇ ਦੂਜੀ

ਬੋਤਲ ਵਿੱਚ ਪੌਇਜ਼ਨ (ਜ਼ਹਿਰ) ਹੈ। ਦੋਨੋਂ ਇੱਕੋ ਜਿਹੀਆਂ ਦਿੱਖਦੀਆਂ ਹਨ, ਪ੍ਰੰਤੂ ਉਸ ਵਿੱਚ ਭੁੱਲ-ਚੁੱਕ ਹੋ ਜਾਏ, ਤਾਂ ਸਮਝ ਸਕਦੇ ਹਾਂ ਨਾ ਕਿ ਇਹ ਜਾਣਦਾ ਹੀ ਨਹੀਂ? ਭੁੱਲ-ਚੁੱਕ ਨਾ ਹੋਵੇ ਤਾਂ, ਕਹਿ ਸਕਦੇ ਹਾਂ ਕਿ ਜਾਣਦਾ ਹੈ, ਪ੍ਰੰਤੂ ਭੁੱਲ-ਚੁੱਕ ਹੁੰਦੀ ਹੈ, ਮਤਲਬ ਇਹ ਗੱਲ ਤੈਅ ਹੋ ਗਈ ਕਿ ਉਹ ਨਹੀਂ ਜਾਣਦਾ ਸੀ। ਉਸੇ ਤਰ੍ਹਾਂ ਜਦੋਂ ਕ੍ਰੋਧ ਹੁੰਦਾ ਹੈ, ਤਦ ਕੁਝ ਜਾਣਦੇ ਨਹੀਂ ਹਨ ਅਤੇ ਫ਼ਾਲਤੂ ਵਿੱਚ ਜਾਣਨ ਦਾ ਹੰਕਾਰ ਲਈ ਫਿਰਦੇ ਰਹਿੰਦੇ ਹਨ। ਚਾਨਣੇ ਵਿੱਚ ਕਦੇ ਠੋਕਰ ਲੱਗਦੀ ਹੈ ਕੀ? ਇਸ ਲਈ, ਜਦੋਂ ਤੱਕ ਠੋਕਰਾਂ ਲੱਗਦੀਆਂ ਹਨ, ਤਦ ਤੱਕ ਜਾਣਿਆ ਹੀ ਨਹੀਂ। ਇਹ ਤਾਂ ਹਨੇਰੇ ਨੂੰ ਹੀ ਚਾਨਣਾ ਕਹਿੰਦੇ ਹਨ, ਉਹ ਸਾਡੀ ਭੁੱਲ ਹੈ। ਇਸ ਲਈ ਇੱਕ ਵਾਰੀਂ ਸਤਸੰਗ ਵਿੱਚ ਬੈਠ ਕੇ 'ਜਾਣੋ', ਫਿਰ ਕ੍ਰੋਧ-ਮਾਨ-ਮਾਇਆ-ਲੋਭ ਸਾਰੇ ਚਲੇ ਜਾਣਗੇ।

**ਪ੍ਰਸ਼ਨ ਕਰਤਾ :** ਪ੍ਰੰਤੂ ਕ੍ਰੋਧ ਤਾਂ ਸਾਰਿਆਂ ਨੂੰ ਹੋ ਜਾਂਦਾ ਹੈ ਨਾ!

**ਦਾਦਾ ਸ਼੍ਰੀ :** ਇਸ ਭਾਈ ਨੂੰ ਪੁੱਛੋ, ਉਹ ਤਾਂ ਮਨ੍ਹਾ ਕਰ ਰਹੇ ਹਨ!

**ਪ੍ਰਸ਼ਨ ਕਰਤਾ :** ਸਤਿਸੰਗ ਵਿੱਚ ਆਉਣ ਦੇ ਬਾਅਦ ਕ੍ਰੋਧ ਨਹੀਂ ਹੁੰਦਾ ਨਾ!

**ਦਾਦਾ ਸ਼੍ਰੀ :** ਏਦਾਂ? ਉਹਨਾਂ ਨੇ ਕਿਹੜੀ ਦਵਾਈ ਲਈ ਹੋਵੇਗੀ? ਦਵੇਸ਼ ਦੀ ਜੜ੍ਹ ਖਤਮ ਹੋ ਜਾਏ, ਇਹੋ ਜਿਹੀ ਦਵਾਈ ਲਈ ਸੀ।

## ਸਮਝ ਕੇ

**ਪ੍ਰਸ਼ਨ ਕਰਤਾ :** ਮੇਰਾ ਕੋਈ ਨਜ਼ਦੀਕੀ ਰਿਸ਼ਤੇਦਾਰ ਹੋਵੇ, ਉਸ ਉੱਤੇ ਮੈਂ ਕ੍ਰੋਧੀ ਹੋ ਜਾਂਦਾ ਹਾਂ। ਉਹ ਉਸਦੇ ਨਜ਼ਰੀਏ ਤੋਂ ਸ਼ਾਇਦ ਸਹੀ ਵੀ ਹੋਵੇ, ਪ੍ਰੰਤੂ ਮੈਂ ਆਪਣੇ ਨਜ਼ਰੀਏ ਤੋਂ ਕ੍ਰੋਧੀ ਹੋ ਜਾਂਦਾ ਹਾਂ, ਤਾਂ ਕਿਹੜੀ ਵਜ੍ਹਾ ਨਾਲ ਕ੍ਰੋਧੀ ਹੋ ਜਾਂਦਾ ਹਾਂ?

**ਦਾਦਾ ਸ਼੍ਰੀ :** ਤੁਸੀਂ ਆ ਰਹੇ ਹੋ ਇਸ ਮਕਾਨ ਤੋਂ ਇੱਕ ਪੱਥਰ ਸਿਰ ਤੇ ਆ ਕੇ ਵੱਜਾ ਅਤੇ ਖ਼ੂਨ ਨਿਕਲਿਆ, ਤਾਂ ਉਸ ਸਮੇਂ ਬਹੁਤ ਕ੍ਰੋਧ ਕਰੋਗੇ?

**ਪ੍ਰਸ਼ਨ ਕਰਤਾ :** ਨਹੀਂ, ਉਹ ਤਾਂ ਹੈਪਨ (ਹੋ ਗਿਆ) ਹੈ।

**ਦਾਦਾ ਸ਼੍ਰੀ :** ਨਹੀਂ, ਪ੍ਰੰਤੂ ਉੱਥੇ ਕ੍ਰੋਧ ਕਿਉਂ ਨਹੀਂ ਕਰਦੇ? ਯਾਅਨੀ ਜੇ ਖ਼ੁਦ ਨੇ ਕਿਸੇ ਨੂੰ

ਦੇਖਿਆ ਨਹੀਂ, ਤਾਂ ਕ੍ਰੋਧ ਕਿਵੇਂ ਹੋਏਗਾ ?

**ਪ੍ਰਸ਼ਨ ਕਰਤਾ :** ਕਿਸੇ ਨੇ ਜਾਣ-ਬੁੱਝ ਕੇ ਨਹੀਂ ਮਾਰਿਆ।

**ਦਾਦਾ ਸ਼੍ਰੀ :** ਅਤੇ ਹੁਣੇ ਬਾਹਰ ਗਏ ਅਤੇ ਕੋਈ ਲੜਕਾ ਜੇ ਪੱਥਰ ਮਾਰੇ, ਉਹ ਲੱਗ ਜਾਏ, ਅਤੇ ਖ਼ੂਨ ਨਿਕਲੇ ਤਾਂ ਉਸ ਉੱਤੇ ਕ੍ਰੋਧ ਕਰਦੇ ਹਾਂ, ਉਹ ਕਿਉਂ ? 'ਉਸਨੇ ਮੈਨੂੰ ਪੱਥਰ ਮਾਰਿਆ, ਇਸ ਕਰਕੇ ਖ਼ੂਨ ਨਿਕਲਿਆ' ਇਸ ਲਈ ਕ੍ਰੋਧ ਕਰਦੇ ਹਾਂ ਕਿ 'ਤੂੰ ਕਿਉਂ ਮਾਰਿਆ ?' ਅਤੇ ਜਦੋਂ ਪਹਾੜ ਤੋਂ ਦੀ ਰਿੜ੍ਹਦਾ-ਰਿੜ੍ਹਦਾ ਪੱਥਰ ਆ ਕੇ ਲੱਗੇ ਅਤੇ ਮੱਥੇ ਤੋਂ ਖ਼ੂਨ ਵੱਗੇ, ਤਾਂ ਦੇਖਦਾ ਹੈ ਪਰ ਕ੍ਰੋਧ ਨਹੀਂ ਕਰਦਾ ਹੈ।

ਉਸਦੇ ਮਨ ਵਿੱਚ ਇਸ ਤਰ੍ਹਾਂ ਲੱਗਦਾ ਹੈ ਕਿ ਇਹੀ ਕਰ ਰਿਹਾ ਹੈ। ਕੋਈ ਵਿਅਕਤੀ ਜਾਣ-ਬੁਝ ਕੇ ਮਾਰ ਹੀ ਨਹੀਂ ਸਕਦਾ। ਅਰਥਾਤ ਪਹਾੜ ਤੋਂ ਪੱਥਰ ਦਾ ਰਿੜ੍ਹਣਾ ਅਤੇ ਇਹ ਮਨੁੱਖ ਪੱਥਰ ਮਾਰੇ, ਦੋਵੇਂ ਇਕੋ ਜਿਹੇ ਹੀ ਹਨ। ਪਰ ਭ੍ਰਾਂਤੀ ਨਾਲ ਇਸ ਤਰ੍ਹਾਂ ਦਿੱਖਦਾ ਹੈ ਕਿ ਇਹ ਕਰ ਰਿਹਾ ਹੈ। ਇਸ ਵਅ:ਲਡ (ਸੰਸਾਰ) ਵਿੱਚ ਕਿਸੇ ਮਨੁੱਖ ਨੂੰ ਸੰਡਾਸ (ਪਖਾਨਾ) ਜਾਣ ਦੀ ਵੀ ਸ਼ਕਤੀ ਨਹੀਂ ਹੈ।

ਜੇ ਸਾਨੂੰ ਪਤਾ ਲੱਗੇ ਕਿ ਕਿਸੇ ਨੇ ਜਾਣ-ਬੁਝ ਕੇ ਨਹੀਂ ਮਾਰਿਆ, ਤਾਂ ਉੱਥੇ ਕ੍ਰੋਧ ਨਹੀਂ ਕਰਦੇ ਹਾਂ। ਫਿਰ ਕਹਿੰਦਾ ਹੈ, 'ਮੈਨੂੰ ਕ੍ਰੋਧ ਆ ਜਾਂਦਾ ਹੈ। ਮੇਰਾ ਸੁਭਾਅ ਕ੍ਰੋਧੀ ਹੈ।' ਮੂਰਖਾ, ਸੁਭਾਅ ਨਾਲ ਕ੍ਰੋਧ ਨਹੀਂ ਆਉਂਦਾ। ਓਥੇ ਪੁਲਿਸ ਵਾਲੇ ਦੇ ਸਾਹਮਣੇ ਕਿਉਂ ਨਹੀਂ ਆਉਂਦਾ ? ਪੁਲਿਸ ਵਾਲਾ ਝਿੜਕੇ, ਉਸ ਸਮੇਂ ਕਿਉਂ ਕ੍ਰੋਧ ਨਹੀਂ ਆਉਂਦਾ ? ਉਸਨੂੰ ਪਤਨੀ ਉੱਤੇ ਗੁੱਸਾ ਆਉਂਦਾ ਹੈ, ਬੱਚਿਆਂ ਉੱਤੇ ਕ੍ਰੋਧ ਆਉਂਦਾ ਹੈ, ਗੁਆਂਢੀ ਉੱਤੇ, 'ਅੰਡਰਹੈਂਡ' (ਮਤਹਿਤ) ਉੱਤੇ ਕ੍ਰੋਧ ਆਉਂਦਾ ਹੈ ਪਰ 'ਬਾੱਸ' ਤੇ ਕਿਉਂ ਨਹੀਂ ਆਉਂਦਾ ? ਐਵੇਂ ਹੀ ਸੁਭਾਅ ਤੋਂ ਮਨੁੱਖ ਨੂੰ ਕ੍ਰੋਧ ਨਹੀਂ ਆ ਸਕਦਾ। ਇਹ ਤਾਂ ਉਸਨੂੰ ਆਪਣੀ ਮਨਮਾਨੀ ਕਰਨੀ ਹੈ।

**ਪ੍ਰਸ਼ਨ ਕਰਤਾ :** ਕਿਵੇਂ ਕੰਟਰੋਲ ਕਰੀਏ ?

**ਦਾਦਾ ਸ਼੍ਰੀ :** ਸਮਝ ਨਾਲ। ਇਹ ਜੋ ਤੁਹਾਡੇ ਸਾਹਮਣੇ ਆਉਂਦਾ ਹੈ, ਉਹ ਤਾਂ ਨਿਮਿੱਤ (ਕਾਰਨ, ਸਬੱਬ) ਹੈ ਅਤੇ ਤੁਹਾਡੇ ਹੀ ਕਰਮ ਦਾ ਫਲ ਦਿੰਦਾ ਹੈ। ਉਹ ਨਿਮਿਤ ਬਣ ਗਿਆ ਹੈ। ਹੁਣ ਇਹੋ ਜਿਹਾ ਸਮਝ ਵਿੱਚ ਆ ਜਾਏ, ਤਾਂ ਕ੍ਰੋਧ ਕੰਟਰੋਲ ਵਿੱਚ ਆਏਗਾ। ਜਦੋਂ ਪੱਥਰ

ਪਹਾੜ ਤੋਂ ਡਿਗਿਆ, ਇਸ ਤਰ੍ਹਾਂ ਦੇਖਦੇ ਹਾਂ, ਤਾਂ ਕ੍ਰੋਧ ਕੰਟਰੋਲ ਵਿੱਚ ਆ ਜਾਂਦਾ ਹੈ। ਤਾਂ ਇਸ ਵਿੱਚ ਵੀ ਸਮਝ ਲੈਣਾ ਹੈ ਕਿ ਭਰਾਵਾ, ਇਹ ਸਭ ਪਹਾੜ ਵਰਗੇ ਹੀ ਹਨ।

ਰਾਹ ਵਿੱਚ ਕੋਈ ਗੱਡੀ ਵਾਲਾ ਗਲਤ ਰਸਤੇ ਤੋਂ ਤੁਹਾਡੇ ਸਾਹਮਣੇ ਆਏ, ਤਾਂ ਵੀ ਨਹੀਂ ਲੜਦੇ ਹੋ ਨਾ? ਕ੍ਰੋਧ ਨਹੀਂ ਕਰਦੇ ਨਾ? ਕਿਉਂ? ਤੁਸੀਂ ਟੱਕਰ ਮਾਰ ਕੇ ਭੰਨ ਦਿਓ ਉਸਨੂੰ, ਇਸ ਤਰ੍ਹਾਂ ਕਰਦੇ ਹੋ? ਨਹੀਂ। ਤਾਂ ਉੱਥੇ ਕਿਉਂ ਨਹੀਂ ਕਰਦੇ? ਉੱਥੇ ਸਮਝ ਜਾਂਦੇ ਹੋ ਕਿ ਮੈਂ ਮਰ ਜਾਵਾਂਗਾ। ਓਏ ਭਰਾਵਾ, ਉਸ ਤੋਂ ਜ਼ਿਆਦਾ ਤਾਂ ਇੱਥੇ ਕ੍ਰੋਧ ਕਰਨ ਵਿੱਚ ਮਰ ਜਾਂਦੇ ਹੋ, ਪਰ ਇਹ ਚਿੱਤਰ ਨਜ਼ਰ ਨਹੀਂ ਆਉਂਦਾ ਅਤੇ ਉਹ ਖੁੱਲ੍ਹਾ ਵਿਖਾਈ ਦਿੰਦਾ ਹੈ, ਏਨਾ ਹੀ ਫ਼ਰਕ ਹੈ ! ਉੱਥੇ ਰੋਡ (ਸੜਕ) ਉੱਤੇ ਸਾਹਮਣਾ ਨਹੀਂ ਕਰਦਾ? ਕ੍ਰੋਧ ਨਹੀਂ ਕਰਦਾ, ਸਾਹਮਣੇ ਵਾਲੇ ਦੀ ਭੁੱਲ ਹੋਵੇ ਫਿਰ ਵੀ?

**ਪ੍ਰਸ਼ਨ ਕਰਤਾ :** ਨਹੀਂ।

**ਦਾਦਾ ਸ਼੍ਰੀ :** ਓਦਾਂ ਹੀ ਜੀਵਨ ਵਿੱਚ ਵੀ ਸਮਝ ਲੈਣ ਦੀ ਲੋੜ ਹੈ।

## ਪਰਿਣਾਮ ਤਾਂ, ਕਾਜ਼ਜ਼ ਬਦਲਣ ਨਾਲ ਹੀ ਬਦਲਣਗੇ !

ਇੱਕ ਭਾਈ ਨੇ ਮੈਨੂੰ ਕਿਹਾ ਕਿ, 'ਅਨੰਤ ਜਨਮਾਂ ਤੋਂ ਕ੍ਰੋਧ ਨੂੰ ਕੱਢ ਰਹੇ ਹਾਂ, ਪਰ ਉਹ ਜਾਂਦਾ ਕਿਉਂ ਨਹੀਂ?' ਤਦ ਮੈਂ ਕਿਹਾ ਕਿ, 'ਤੁਸੀਂ ਕ੍ਰੋਧ ਕੱਢਣ ਦੇ ਉਪਾਅ ਨਹੀਂ ਜਾਣਦੇ ਹੋਵੋਗੇ।' ਤਦ ਉਸਨੇ ਕਿਹਾ ਕਿ, 'ਕ੍ਰੋਧ ਕੱਢਣ ਦੇ ਉਪਾਅ ਤਾਂ ਸ਼ਾਸਤਰਾਂ (ਗ੍ਰੰਥਾਂ) ਵਿੱਚ ਲਿਖੇ ਹਨ, ਉਹ ਸਾਰੇ ਕਰਦੇ ਹਾਂ, ਫਿਰ ਵੀ ਕ੍ਰੋਧ ਨਹੀਂ ਜਾਂਦਾ|' ਤਦ ਮੈਂ ਕਿਹਾ ਕਿ, 'ਢੁਕਵਾਂ ਉਪਾਅ ਹੋਣਾ ਚਾਹੀਦਾ।' ਤਦ ਕਿਹਾ ਕਿ, 'ਢੁਕਵੇਂ ਉਪਾਅ ਤਾਂ ਬਹੁਤ ਪੜ੍ਹੇ ਹਨ, ਪਰ ਉਸ ਵਿੱਚੋਂ ਕੋਈ ਕੰਮ ਨਹੀਂ ਆਇਆ।' ਫਿਰ ਮੈਂ ਕਿਹਾ ਕਿ, 'ਕ੍ਰੋਧ ਨੂੰ ਬੰਦ ਕਰਨ ਦਾ ਉਪਾਅ ਲੱਭਣਾ ਮੂਰਖਤਾ ਹੈ, ਕਿਉਂਕਿ ਕ੍ਰੋਧ ਤਾਂ ਪਰਿਣਾਮ ਹੈ। ਜਿਵੇਂ ਤੁਸੀਂ ਇਮਤਿਹਾਨ ਦਿੱਤਾ ਹੋਵੇ ਅਤੇ ਰਿਜ਼ਲਟ (ਨਤੀਜਾ) ਆਇਆ। ਹੁਣ ਤੁਸੀਂ ਰਿਜ਼ਲਟ ਨੂੰ ਖਤਮ ਕਰਨ ਦਾ ਉਪਾਅ ਕਰੋ, ਉਸਦੇ ਵਰਗੀ ਗੱਲ ਹੋਈ। ਇਹ ਰਿਜ਼ਲਟ ਆਇਆ, ਉਹ ਕਿਸਦਾ ਪਰਿਣਾਮ ਹੈ? ਉਸ ਵਿੱਚ ਤੁਹਾਨੂੰ ਬਦਲਣ ਦੀ ਲੋੜ ਹੈ?

ਲੋਕ ਕੀ ਕਹਿੰਦੇ ਹਨ ਕਿ, 'ਕ੍ਰੋਧ ਨੂੰ ਦਬਾਓ, ਕ੍ਰੋਧ ਨੂੰ ਕੱਢੋ।' ਓਏ ! ਏਦਾਂ ਕਿਉਂ

ਕਰਦੇ ਹੋ ? ਬੇਵਜ੍ਹਾ ਦਿਮਾਗ ਖਰਾਬ ਕਰਦੇ ਹੋ ! ਫਿਰ ਵੀ ਕ੍ਰੋਧ ਤਾਂ ਨਹੀਂ ਨਿਕਲਦਾ ! ਫਿਰ ਵੀ ਉਹ ਕਹਿਣਗੇ ਕਿ, 'ਨਹੀਂ ਜਨਾਬ, ਥੋੜਾ-ਬਹੁਤ ਕ੍ਰੋਧ ਦੱਬ ਤਾਂ ਗਿਆ ਹੈ।' ਓਏ, ਉਹ ਜਦੋਂ ਤੱਕ ਅੰਦਰ ਹੈ, ਓਦੋਂ ਤੱਕ ਉਸਨੂੰ ਦੱਬਿਆ ਹੋਇਆ ਨਹੀਂ ਕਹਿ ਸਕਦੇ। ਫਿਰ ਉਸ ਭਾਈ ਨੇ ਕਿਹਾ ਕਿ, 'ਤਾਂ ਤੁਹਾਡੇ ਕੋਲ ਦੂਸਰਾ ਕੋਈ ਉਪਾਅ ਹੈ ?' ਮੈਂ ਕਿਹਾ, 'ਹਾਂ, ਉਪਾਅ ਹੈ, ਤੁਸੀਂ ਕਰਨਾ ਚਾਹੋਗੇ ?' ਤਦ ਉਸਨੇ ਕਿਹਾ,'ਹਾਂ|' ਤਾਂ ਮੈਂ ਕਿਹਾ ਕਿ, 'ਇੱਕ ਵਾਰੀਂ ਨੋਟ ਤਾਂ ਕਰੋ ਕਿ ਇਸ ਸੰਸਾਰ ਵਿੱਚ ਖਾਸਕਰ ਕਿਸ ਉੱਤੇ ਕ੍ਰੋਧ ਆਉਂਦਾ ਹੈ ?' ਜਿੱਥੇ-ਜਿੱਥੇ ਕ੍ਰੋਧ ਆਉਂਦਾ ਹੈ, ਉਸਨੂੰ 'ਨੋਟ' ਕਰ ਲਵੋ ਅਤੇ ਜਿੱਥੇ ਕ੍ਰੋਧ ਨਹੀਂ ਆਉਂਦਾ, ਉਸਨੂੰ ਵੀ ਜਾਣ ਲਵੋ। ਇੱਕ ਵਾਰੀਂ ਲਿਸਟ ਬਣੀ ਹੋਵੇ ਕਿ ਇਸ ਵਿਅਕਤੀ ਤੇ ਕ੍ਰੋਧ ਨਹੀਂ ਆਉਂਦਾ। ਕੁਝ ਲੋਕ ਪੁੱਠਾ ਕਰਨ ਤਾਂ ਵੀ ਉਹਨਾਂ ਤੇ ਕ੍ਰੋਧ ਨਹੀਂ ਆਉਂਦਾ ਅਤੇ ਕੁਝ ਤਾਂ ਵਿਚਾਰੇ ਸਿੱਧਾ ਕਰ ਰਹੇ ਹੋਣ, ਫਿਰ ਵੀ ਉਹਨਾਂ ਤੇ ਕ੍ਰੋਧ ਆਉਂਦਾ ਹੈ। ਇਸ ਲਈ ਕੁਝ ਤਾਂ ਕਾਰਨ ਹੋਏਗਾ ਨਾ ?

**ਪ੍ਰਸ਼ਨ ਕਰਤਾ :** ਉਸਦੇ ਲਈ ਮਨ ਵਿੱਚ ਗ੍ਰੰਥੀ (ਗੰਢ) ਬਣ ਗਈ ਹੋਵੇਗੀ ?

**ਦਾਦਾ ਸ਼੍ਰੀ :** ਹਾਂ, ਗ੍ਰੰਥੀ ਬਣ ਗਈ ਹੈ। ਉਸ ਗ੍ਰੰਥੀ (ਗੰਢ) ਨੂੰ ਛੱਡਣ ਦੇ ਲਈ ਹੁਣ ਕੀ ਕਰੀਏ ? ਇਮਤਿਹਾਨ ਤਾਂ ਦੇ ਦਿੱਤਾ। ਜਿੰਨੀ ਵਾਰੀਂ ਜਿਸ ਉੱਤੇ ਕ੍ਰੋਧ ਹੋਣ ਵਾਲਾ ਹੈ, ਓਨੀ ਵਾਰੀਂ ਉਸ ਉੱਤੇ ਹੋ ਹੀ ਜਾਏਗਾ ਅਤੇ ਉਸਦੇ ਲਈ ਗ੍ਰੰਥੀ (ਗੰਢ) ਵੀ ਬਣ ਚੁੱਕੀ ਹੈ, ਪਰ ਸਾਨੂੰ ਹੁਣ ਕੀ ਕਰਨਾ ਚਾਹੀਦਾ ਹੈ ? ਜਿਸ ਉੱਤੇ ਕ੍ਰੋਧ ਆਏ, ਉਸਦੇ ਲਈ ਮਨ ਖ਼ਰਾਬ ਨਹੀਂ ਹੋਣ ਦੇਣਾ ਚਾਹੀਦਾ । ਮਨ ਨੂੰ ਸਮਝਾਉਣਾ ਕਿ 'ਭਰਾਵਾ, ਸਾਡੇ ਪ੍ਰਾਲਬਧ (ਕਿਸਮਤ) ਦੇ ਹਿਸਾਬ ਨਾਲ ਇਹ ਵਿਅਕਤੀ ਇਸ ਤਰ੍ਹਾਂ ਕਰ ਰਿਹਾ ਹੈ। ਉਹ ਜੋ ਕੁਝ ਵੀ ਕਰ ਰਿਹਾ ਹੈ ਉਹ ਸਾਡੇ ਕਰਮਾਂ ਦਾ ਉਦੈ (ਹਿਸਾਬ) ਹੈ, ਇਸ ਲਈ ਏਦਾਂ ਕਰ ਰਿਹਾ ਹੈ।' ਇਸ ਤਰ੍ਹਾਂ ਆਪਣੇ ਮਨ ਨੂੰ ਸੁਧਾਰ ਲੈਣਾ। ਮਨ ਨੂੰ ਸੁਧਾਰਦੇ ਰਹੋਗੇ ਅਤੇ ਜਦੋਂ ਸਾਹਮਣੇ ਵਾਲੇ ਦੇ ਲਈ ਮਨ ਸੁਧਰ ਜਾਏਗਾ, ਫਿਰ ਉਸਦੇ ਲਈ ਕ੍ਰੋਧ ਬੰਦ ਹੋ ਜਾਏਗਾ। ਥੋੜੇ ਸਮੇਂ ਤੱਕ ਪਿਛਲੇ ਈਫੈੱਕਟ (ਪਹਿਲੇ ਦਾ ਅਸਰ) ਹਨ, ਪਹਿਲੇ ਦਾ ਈਫੈੱਕਟ, ਏਨਾ ਈਫੈੱਕਟ ਦੇ ਕੇ ਫਿਰ ਬਾਅਦ ਵਿੱਚ ਬੰਦ ਹੋ ਜਾਏਗੀ।

ਇਹ ਬਹੁਤ ਬਰੀਕੀ ਵਾਲੀ ਗੱਲ ਹੈ ਕਿ ਇਹ ਲੋਕਾਂ ਨੂੰ ਮਿਲੀ ਨਹੀਂ ਹੈ। ਹਰ

ਇੱਕ ਦਾ ਉਪਾਅ ਤਾਂ ਹੁੰਦਾ ਹੀ ਹੈ ਨਾ? ਉਪਾਅ ਬਗੈਰ ਤਾਂ ਸੰਸਾਰ ਹੁੰਦਾ ਹੀ ਨਹੀਂ ਨਾ! ਸੰਸਾਰ ਤਾਂ ਪਰਿਣਾਮ ਦਾ ਹੀ ਨਾਸ਼ ਕਰਨਾ ਚਾਹੁੰਦਾ ਹੈ। ਅਰਥਾਤ ਕ੍ਰੋਧ-ਮਾਨ-ਮਾਇਆ-ਲੋਭ ਦਾ ਉਪਾਅ ਇਹ ਹੈ ਕਿ ਪਰਿਣਾਮ ਦਾ ਕੁਝ ਵੀ ਨਾ ਕਰੋ, ਉਸਦੇ ਕਾਰਣਾਂ ਨੂੰ ਖਤਮ ਕਰ ਦਿਓ, ਤਾਂ ਪਰਿਣਾਮ ਸਾਰੇ ਚਲੇ ਜਾਣਗੇ। ਭਾਵ ਖੁਦ ਵਿਚਾਰਕ ਹੋਣਾ ਚਾਹੀਦਾ ਹੈ। ਨਹੀਂ ਤਾਂ ਜੇ ਜਾਗ੍ਰਿਤ ਨਹੀਂ ਹੋਏਗਾ ਤਾਂ ਉਪਾਅ ਕਿਵੇਂ ਕਰੇਗਾ?

**ਪ੍ਰਸ਼ਨ ਕਰਤਾ :** ਕਾਰਣਾਂ ਨੂੰ ਕਿਵੇਂ ਖਤਮ ਕਰਨਾ, ਇਹ ਜ਼ਰਾ ਫਿਰ ਤੋਂ ਸਮਝਾਉਣਾ।

**ਦਾਦਾ ਸ਼੍ਰੀ :** ਇਸ ਵਿਅਕਤੀ ਉੱਤੇ ਮੈਨੂੰ ਕ੍ਰੋਧ ਆ ਰਿਹਾ ਹੋਵੇ ਤਾਂ ਫਿਰ ਮੈਂ ਤੈਅ ਕਰਾਂ ਕਿ ਇਸ ਉੱਤੇ ਜੋ ਕ੍ਰੋਧ ਆਉਂਦਾ ਹੈ, ਉਹ ਪਰਿਣਾਮ ਹੈ। ਮੈਂ ਪਹਿਲਾਂ ਉਸਦੇ ਦੋਸ਼ ਵੇਖੇ ਸਨ ਉਸਦਾ ਪਰਿਣਾਮ ਹੈ। ਹੁਣ ਉਹ ਜੋ ਜੋ ਦੋਸ਼ ਕਰੇ, ਉਹਨਾਂ ਨੂੰ ਮਨ ਤੇ ਨਹੀਂ ਲਵਾਂਗਾ, ਤਾਂ ਫਿਰ ਉਸਦੇ ਲਈ ਜੋ ਕ੍ਰੋਧ ਹੈ ਉਹ ਬੰਦ ਹੁੰਦਾ ਜਾਏਗਾ। ਪਰ ਥੋੜੇ ਪਹਿਲਾਂ ਦੇ ਪਰਿਣਾਮ ਹੋਣਗੇ, ਓਨੇ ਹੀ ਆਉਣਗੇ, ਪਰ ਬਾਅਦ ਵਿੱਚ ਬੰਦ ਹੋ ਜਾਣਗੇ।

**ਪ੍ਰਸ਼ਨ ਕਰਤਾ :** ਦੂਜਿਆਂ ਦੇ ਦੋਸ਼ ਵੇਖਦੇ ਹਾਂ ਇਸ ਲਈ ਕ੍ਰੋਧ ਆਉਂਦਾ ਹੈ?

**ਦਾਦਾ ਸ਼੍ਰੀ :** ਹਾਂ, ਉਹਨਾਂ ਦੋਸ਼ਾਂ ਨੂੰ ਦੇਖਦੇ ਹਾਂ, ਉਹਨਾਂ ਤੋਂ ਵੀ ਸਮਝ ਲੈਣਾ ਕਿ ਇਹ ਵੀ ਗਲਤ ਪਰਿਣਾਮ ਹੀ ਹਨ। ਜਦੋਂ ਉਹ ਗਲਤ ਪਰਿਣਾਮ ਦਿੱਖਣੇ ਬੰਦ ਹੋ ਜਾਣਗੇ, ਉਸਦੇ ਬਾਅਦ ਕ੍ਰੋਧ ਬੰਦ ਹੋ ਜਾਏਗਾ। ਆਪਣਾ ਦੋਸ਼ ਦੇਖਣਾ ਬੰਦ ਹੋ ਗਿਆ, ਤਾਂ ਸਭ ਬੰਦ ਹੋ ਗਿਆ।

# ਕ੍ਰੋਧ ਦੀ ਜੜ੍ਹ ਵਿੱਚ ਹੰਕਾਰ

ਲੋਕ ਪੁੱਛਦੇ ਹਨ, "ਇਹ ਸਾਡੇ ਕ੍ਰੋਧ ਦਾ ਕੀ ਇਲਾਜ਼ ਕਰੀਏ?" ਮੈਂ ਕਿਹਾ, "ਹੁਣ ਤੁਸੀਂ ਕੀ ਕਰਦੇ ਹੋ?" ਤਦ ਕਹਿੰਦੇ ਹਨ, "ਕ੍ਰੋਧ ਨੂੰ ਦਬਾਉਂਦੇ ਰਹਿੰਦੇ ਹਾਂ।" ਮੈਂ ਪੁੱਛਿਆ, "ਪਛਾਣ ਕੇ ਦਬਾਉਂਦੇ ਹੋ ਜਾਂ ਬਿਨਾਂ ਪਛਾਣੇ? ਕ੍ਰੋਧ ਨੂੰ ਪਛਾਣਨਾ ਤਾਂ ਹੋਏਗਾ ਨਾ?" ਕ੍ਰੋਧ ਅਤੇ ਸ਼ਾਂਤੀ ਦੋਵੇਂ ਨਾਲ-ਨਾਲ ਬੈਠੇ ਹੁੰਦੇ ਹਨ। ਹੁਣ ਅਸੀਂ ਕ੍ਰੋਧ ਨੂੰ ਨਾ ਪਛਾਣੀਏ ਅਤੇ ਸ਼ਾਂਤੀ ਨੂੰ ਦਬਾ ਦੇਈਏ, ਤਾਂ ਸ਼ਾਂਤੀ ਮਰ ਜਾਏਗੀ ਬਲਕਿ! ਇਸ ਲਈ ਦਬਾਉਣ ਜਿਹੀ ਚੀਜ਼ ਨਹੀਂ ਹੈ। ਤਦ ਉਸਦੀ ਸਮਝ ਵਿੱਚ ਆਇਆ ਕਿ ਕ੍ਰੋਧ ਤਾਂ ਹੰਕਾਰ ਹੈ। ਹੁਣ ਕਿਸ ਤਰ੍ਹਾਂ ਦੇ ਹੰਕਾਰ

ਨਾਲ ਕ੍ਰੋਧ ਹੁੰਦਾ ਹੈ, ਇਸ ਦੀ ਤਹਿਕੀਕਾਤ (ਪੜਤਾਲ) ਕਰਨੀ ਚਾਹੀਦੀ ਹੈ।

ਇਸ ਮੁੰਡੇ ਨੇ ਗਿਲਾਸ ਤੋੜ ਦਿੱਤਾ ਤਾਂ ਕ੍ਰੋਧ ਆ ਗਿਆ, ਉੱਥੇ ਸਾਡਾ ਕੀ ਹੰਕਾਰ ਹੈ? ਇਸ ਗਿਲਾਸ ਦਾ ਨੁਕਸਾਨ ਹੋਏਗਾ, ਐਸਾ ਹੰਕਾਰ ਹੈ। ਨਫ਼ਾ-ਨੁਕਸਾਨ ਦਾ ਹੰਕਾਰ ਹੈ ਸਾਡਾ! ਇਸ ਲਈ ਨਫ਼ਾ-ਨੁਕਸਾਨ ਦੇ ਹੰਕਾਰ ਨੂੰ, ਉਸ ਉੱਤੇ ਵਿਚਾਰ ਕਰਕੇ, ਜੜ੍ਹ ਤੋਂ ਹੀ ਖਤਮ ਕਰੋ। ਗਲਤ ਹੰਕਾਰ ਨੂੰ ਸੰਭਾਲ ਕੇ ਰੱਖਣ ਨਾਲ ਕ੍ਰੋਧ ਹੁੰਦਾ ਰਹਿੰਦਾ ਹੈ। ਕ੍ਰੋਧ ਹੈ, ਲੋਭ ਹੈ, ਉਹ ਸਭ ਤਾਂ ਅਸਲ ਵਿੱਚ ਮੂਲ ਰੂਪ ਵਿੱਚ ਸਾਰੇ ਹੰਕਾਰ ਹੀ ਹਨ|

## ਕ੍ਰੋਧ ਨੂੰ ਦਬਾਉਣਾ, ਕਿਹੜੀ ਸਮਝ ਨਾਲ?

ਕ੍ਰੋਧ ਖੁਦ ਹੀ ਹੰਕਾਰ ਹੈ। ਹੁਣ ਇਸਦਾ ਪਤਾ ਲਗਾਉਣਾ ਚਾਹੀਦਾ ਹੈ ਕਿ, ਕਿਸ ਤਰ੍ਹਾਂ ਨਾਲ ਉਹ ਹੰਕਾਰ ਹੈ। ਉਸਦਾ ਪਤਾ ਲਗਾਵਾਂਗੇ ਤਦ ਹੀ ਉਸਨੂੰ ਫੜ ਸਕਾਂਗੇ ਕਿ ਕ੍ਰੋਧ ਉਹ ਹੰਕਾਰ ਹੈ। ਇਹ ਕ੍ਰੋਧ ਉਤਪੰਨ ਕਿਉਂ ਹੋਇਆ? ਤਦ ਕਹੋ ਕਿ, "ਇਸ ਭੈਣ ਨੇ ਕੱਪ-ਪਲੇਟ ਤੋੜ ਦਿੱਤੇ, ਇਸ ਲਈ ਕ੍ਰੋਧ ਉਤਪੰਨ ਹੋਇਆ।" ਹੁਣ ਕੱਪ-ਪਲੇਟ ਤੋੜ ਦਿੱਤੇ, ਉਸ ਵਿੱਚ ਸਾਨੂੰ ਕੀ ਹਰਜ਼ ਹੈ? ਤਦ ਕਹੋ ਕਿ, "ਸਾਡੇ ਘਰ ਦਾ ਨੁਕਸਾਨ ਹੋਇਆ" ਅਤੇ ਨੁਕਸਾਨ ਹੋਇਆ ਤਾਂ ਉਸਨੂੰ ਝਿੜਕਣਾ ਚਾਹੀਦਾ ਹੈ ਫਿਰ? ਇਹ ਹੰਕਾਰ ਕਰਨਾ, ਝਿੜਕਣਾ, ਇਹਨਾਂ ਸਾਰਿਆਂ ਨੂੰ ਬਰੀਕੀ ਨਾਲ ਜੇ ਸੋਚਿਆ ਜਾਏ, ਤਾਂ ਸੋਚਣ ਨਾਲ ਉਹ ਸਾਰਾ ਹੰਕਾਰ ਧੋਤਾ ਜਾਏ, ਏਦਾਂ ਹੈ। ਹੁਣ ਇਹ ਕੱਪ ਟੁੱਟ ਗਿਆ ਉਹ ਜ਼ਰੂਰੀ ਹੈ ਜਾਂ ਗੈਰ-ਜ਼ਰੂਰੀ? ਜ਼ਰੂਰੀ ਸੰਜੋਗ ਹੁੰਦੇ ਹਨ ਜਾਂ ਨਹੀਂ ਹੁੰਦੇ? ਸੇਠ ਨੌਕਰ ਨੂੰ ਝਿੜਕੇ ਕਿ, "ਓਏ, ਕੱਪ-ਪਲੇਟ ਕਿਉਂ ਤੋੜ ਦਿੱਤੇ? ਤੇਰੇ ਹੱਥ ਟੁੱਟੇ ਹੋਏ ਸੀ? ਅਤੇ ਤੂੰ ਐਸਾ ਹੈਂ, ਵੈਸਾ ਹੈਂ।" ਜੇ ਜ਼ਰੂਰੀ ਹੁੰਦਾ ਤਾਂ ਉਸਨੂੰ ਝਿੜਕਿਆ ਜਾ ਸਕਦਾ ਸੀ? ਜਵਾਈ ਦੇ ਹੱਥੋਂ ਕੱਪ-ਪਲੇਟ ਟੁੱਟ ਜਾਣ ਤਾਂ ਉੱਥੇ ਕੁਝ ਵੀ ਨਹੀਂ ਕਹਿੰਦੇ! ਕਿਉਂਕਿ ਜਿੱਥੇ ਸੁਪੀਰਿਅਰ ਹੈ, ਉੱਥੇ ਚੁੱਪ! ਅਤੇ ਇਨਫੀਰਿਅਰ ਆਏ ਤਾਂ ਉੱਥੇ ਅਪਮਾਨ ਕਰ ਦਿੰਦੇ ਹਾਂ!!! ਇਹ ਸਾਰੇ ਈਗੋਇਜ਼ਮ (ਹੰਕਾਰ) ਹਨ। ਸੁਪੀਰਿਅਰ ਦੇ ਅੱਗੇ ਸਾਰੇ ਚੁੱਪ ਨਹੀਂ ਹੋ ਜਾਂਦੇ? 'ਦਾਦਾ ਜੀ' ਦੇ ਹੱਥੋਂ ਜੇ ਕੁਝ ਟੁੱਟ ਜਾਏ ਤਾਂ ਮਨ ਵਿੱਚ ਕੁਝ ਵੀ ਨਹੀਂ ਹੋਏਗਾ ਅਤੇ ਨੌਕਰ ਦੇ ਹੱਥੋਂ ਟੁੱਟ ਜਾਏ ਤਾਂ?

ਇਸ ਜਗਤ ਨੇ ਕਦੇ ਨਿਆਂ ਵੇਖਿਆ ਹੀ ਨਹੀਂ ਹੈ। ਨਾਸਮਝੀ ਦੇ ਕਾਰਨ ਹੀ

ਇਹ ਸਭ ਹੈ। ਇਹ ਬੁੱਧੀ ਵਾਲੀ ਸਮਝ ਹੁੰਦੀ ਤਾਂ ਵੀ ਬਹੁਤ ਹੋ ਜਾਂਦਾ ! ਬੁੱਧੀ ਜੇ ਵਿਕਸਿਤ ਹੁੰਦੀ, ਸਮਝਦਾਰੀ ਵਾਲੀ ਹੁੰਦੀ, ਤਾਂ ਕਿਤੇ ਕੋਈ ਝਗੜਾ ਹੁੰਦਾ, ਇਹੋ ਜਿਹਾ ਹੈ ਹੀ ਨਹੀਂ। ਹੁਣ ਝਗੜਾ ਕਰਨ ਨਾਲ ਕੀ ਕੁਝ ਕੱਪ-ਪਲੇਟ ਸਾਬਤ ਹੋ ਜਾਣ ਵਾਲੇ ਹਨ? ਸਿਰਫ਼ ਤਸੱਲੀ ਲੈਂਦਾ ਹੈ, ਓਨਾ ਹੀ ਹੈ ਨਾ ! ਅਤੇ ਮਨ ਵਿੱਚ ਕਲੇਸ਼ ਹੁੰਦਾ ਹੈ ਉਹ ਵੱਖਰਾ। ਯਾਅਨੀ ਇਸ ਵਪਾਰ ਵਿੱਚ, ਇੱਕ ਤਾਂ ਪਿਆਲੇ ਗਏ, ਉਹ ਨੁਕਸਾਨ, ਦੂਸਰਾ ਇਹ ਕਲੇਸ਼ ਹੋਇਆ, ਉਹ ਨੁਕਸਾਨ ਅਤੇ ਨੌਕਰ ਦੇ ਨਾਲ ਵੈਰ ਪਿਆ, ਉਹ ਨੁਕਸਾਨ ! ! ! ਨੌਕਰ ਵੈਰ ਬੰਨ੍ਹੇਗਾ ਕਿ, "ਮੈਂ ਗਰੀਬ ਹਾਂ" ਇਸ ਲਈ ਮੈਨੂੰ ਏਦਾਂ ਕਹਿ ਰਹੇ ਹਨ ਨਾ ! ਪਰ ਉਹ ਵੈਰ ਛੱਡੇਗਾ ਨਹੀਂ ਅਤੇ ਭਗਵਾਨ ਨੇ ਵੀ ਕਿਹਾ ਹੈ ਕਿ ਕਿਸੇ ਦੇ ਨਾਲ ਵੈਰ ਨਾ ਬੰਨਣਾ। ਹੋ ਸਕੇ ਤਾਂ ਪ੍ਰੇਮ ਬੰਨ੍ਹ ਸਕੋ ਤਾਂ, ਬੰਨਣਾ ਪਰ ਵੈਰ ਨਾ ਬੰਨਣਾ। ਕਿਉਂਕਿ ਪ੍ਰੇਮ ਬੰਨ੍ਹੇਗਾ, ਤਾਂ ਉਹ ਪ੍ਰੇਮ ਆਪਣੇ ਆਪ ਹੀ ਵੈਰ ਨੂੰ ਉਖਾੜ ਦੇਵੇਗਾ। ਪ੍ਰੇਮ ਤਾਂ ਵੈਰ ਦੀ ਕਬਰ ਖੋਦ ਦੇਵੇ ਏਦਾਂ ਹੈ, ਵੈਰ ਨਾਲ ਤਾਂ ਵੈਰ ਵੱਧਦਾ ਹੀ ਰਹਿੰਦਾ ਹੈ। ਏਦਾਂ ਲਗਾਤਾਰ ਵੱਧਦਾ ਹੀ ਰਹਿੰਦਾ ਹੈ। ਵੈਰ ਦੀ ਵਜ੍ਹਾ ਨਾਲ ਹੀ ਤਾਂ ਇਹ ਭਟਕਣ ਹੈ ਸਾਰੀ ! ਇਹ ਮਨੁੱਖ ਕਿਉਂ ਭਟਕ ਰਹੇ ਹਨ? ਕੀ ਤੀਰਥੰਕਰ ਨਹੀਂ ਮਿਲੇ ਸਨ? ਤਦ ਕਹੋ, "ਤੀਰਥੰਕਰ ਤਾਂ ਮਿਲੇ, ਉਹਨਾਂ ਦੀ ਦੇਸ਼ਨਾ (ਬਚਨ-ਬਿਲਾਸ) ਵੀ ਸੁਣੀ ਪਰ ਕੁਝ ਕੰਮ ਨਹੀਂ ਆਈ।"

ਕਿਹੜੀ-ਕਿਹੜੀ ਚੀਜ਼ ਨਾਲ ਰੁਕਾਵਟਾਂ ਆਉਂਦੀਆਂ ਹਨ, ਕਿੱਥੇ-ਕਿੱਥੇ ਵਿਰੋਧ ਹੁੰਦਾ ਹੈ, ਤਾਂ ਉਹਨਾਂ ਵਿਰੋਧਾਂ ਨੂੰ ਮਿਟਾ ਦਿਓ ਨਾ ! ਵਿਰੋਧ ਹੁੰਦਾ ਹੈ, ਉਹ ਤੰਗ ਨਜ਼ਰੀਆ ਹੈ। ਇਸ ਲਈ ਗਿਆਨੀ ਪੁਰਖ ਲੌਂਗ ਸਾਇਟ (ਦੀਰਘ ਨਜ਼ਰੀਆ) ਦੇ ਦਿੰਦੇ ਹਨ। ਲੌਂਗ ਸਾਇਟ ਦੇ ਅਧਾਰ ਤੇ ਸਾਰਾ 'ਜਿਵੇਂ ਦਾ ਹੈ ਓਦਾਂ ਦਾ' ਵਿਖਾਈ ਦਿੰਦਾ ਹੈ।

## ਬੱਚਿਆਂ ਉੱਤੇ ਗੁੱਸਾ ਆਏ ਉਦੋਂ...

**ਪ੍ਰਸ਼ਨ ਕਰਤਾ :** ਘਰ ਵਿੱਚ ਬੱਚਿਆਂ ਉੱਤੇ ਕ੍ਰੋਧ ਆਉਂਦਾ ਹੈ, ਤਾਂ ਕੀ ਕਰੀਏ?

**ਦਾਦਾ ਸ਼੍ਰੀ :** ਨਾਸਮਝੀ ਨਾਲ ਕ੍ਰੋਧ ਆਉਂਦਾ ਹੈ। ਉਸਨੂੰ ਤੁਸੀਂ ਪੁੱਛੋ ਕਿ 'ਤੈਨੂੰ ਬਹੁਤ ਮਜ਼ਾ ਆਇਆ ਸੀ?' ਤਦ ਉਹ ਕਹੇ ਕਿ 'ਮੈਨੂੰ ਅੰਦਰ ਬਹੁਤ ਬੁਰਾ ਲੱਗਿਆ, ਅੰਦਰ ਬਹੁਤ ਦੁੱਖ ਹੋਇਆ ਸੀ।' ਉਸਨੂੰ ਦੁੱਖ ਹੋਵੇ, ਤੁਹਾਨੂੰ ਦੁੱਖ ਹੋਵੇ ! ਇਸ ਵਿੱਚ ਬੱਚੇ ਉੱਤੇ ਚਿੜਨ ਦੀ

ਜ਼ਰੂਰਤ ਹੀ ਕਿੱਥੇ ਰਹੀ ਫਿਰ ? ਅਤੇ ਚਿੜਨ ਨਾਲ ਸੁਧਰਦੇ ਹੋਣ ਤਾਂ ਚਿੜਨਾ। ਰਿਜ਼ਲਟ (ਨਤੀਜ਼ਾ) ਚੰਗਾ ਆਏ ਤਾਂ ਚਿੜਨਾ ਕੰਮ ਦਾ, ਰਿਜ਼ਲਟ ਹੀ ਚੰਗਾ ਨਾ ਆਏ ਤਾਂ ਚਿੜਨ ਦਾ ਕੀ ਮਤਲਬ ਹੈ ? ਕ੍ਰੋਧ ਕਰਨ ਨਾਲ ਫ਼ਾਇਦਾ ਹੁੰਦਾ ਹੋਵੇ ਤਾਂ ਕਰਨਾ ਅਤੇ ਜੇ ਫ਼ਾਇਦਾ ਨਾ ਹੋਵੇ ਤਾਂ ਏਦਾਂ ਹੀ ਚਲਾ ਲੈਣਾ ਨਾ !

**ਪ੍ਰਸ਼ਨ ਕਰਤਾ :** ਜੇ ਅਸੀਂ ਕ੍ਰੋਧ ਨਾ ਕਰੀਏ ਤਾਂ ਉਹ ਸਾਡੀ ਸੁਣੇਗਾ ਹੀ ਨਹੀਂ, ਖਾਏਗਾ ਵੀ ਨਹੀਂ।

**ਦਾਦਾ ਸ਼੍ਰੀ :** ਕ੍ਰੋਧ ਕਰਨ ਦੇ ਬਾਅਦ ਵੀ ਕਿੱਥੇ ਸੁਣਦੇ ਹਨ ? !

## ਵੀਤਰਾਗਾਂ ਦੀ ਸੂਖਮ ਦ੍ਰਿਸ਼ਟੀ ਤਾਂ ਦੇਖੋ !

ਫਿਰ ਵੀ ਲੋਕ ਕੀ ਕਹਿੰਦੇ ਹਨ ਕਿ ਇਹ ਬਾਪ ਆਪਣੇ ਬੱਚਿਆਂ ਉੱਤੇ ਇੰਨਾ ਕ੍ਰੋਧੀ ਹੋ ਗਿਆ ਹੈ ਨਾ, ਇਸ ਲਈ ਇਹ ਬਾਪ ਨਾਲਾਇਕ ਹੈ। ਅਤੇ ਕੁਦਰਤ ਦੇ ਇੱਥੇ ਇਸਦਾ ਕਿਵੇਂ ਨਿਆਂ ਹੁੰਦਾ ਹੈ ? ਪਿਤਾ ਨੂੰ ਪੁੰਨ ਬੰਨ੍ਹਿਆ ਜਾਂਦਾ ਹੈ। ਹਾਂ, ਕਿਉਂਕਿ ਇਸ ਨੇ ਬੱਚੇ ਦੇ ਹਿਤ ਦੇ ਲਈ ਖੁਦ ਆਪਣੇ ਆਪ ਉੱਤੇ ਸੰਘਰਸ਼ ਮੁੱਲ ਲਿਆ। ਬੱਚੇ ਦੇ ਸੁੱਖ ਦੇ ਲਈ ਖ਼ੁਦ ਉੱਤੇ ਸੰਘਰਸ਼ ਮੁੱਲ ਲਿਆ, ਇਸ ਲਈ ਪੁੰਨ ਬੰਨ੍ਹਿਆ। ਬਾਕੀ, ਹਰ ਇੱਕ ਤਰ੍ਹਾਂ ਦਾ ਕ੍ਰੋਧ ਪਾਪ ਹੀ ਬੰਧਦਾ ਹੈ। ਇਹੀ ਇੱਕ ਤਰ੍ਹਾਂ ਦਾ ਹੈ, ਜੋ ਬੱਚੇ ਦੇ ਜਾਂ ਚੇਲੇ ਦੇ ਭਲੇ ਦੇ ਲਈ ਕ੍ਰੋਧ ਕਰਦੇ ਹੋ। ਉਹ ਆਪਣੇ ਆਪ ਨੂੰ ਤਪਾ ਕੇ ਉਹਨਾਂ ਦੇ ਸੁੱਖ ਦੇ ਲਈ ਕਰਦੇ ਹੋਣ, ਇਸ ਲਈ ਉਸ ਨਾਲ ਪੁੰਨ ਬੰਨ੍ਹਿਆ ਜਾਵੇਗਾ। ਫਿਰ ਵੀ ਲੋਕ ਤਾਂ ਉਸਨੂੰ ਅਪਜਸ ਹੀ ਦਿੰਦੇ ਰਹਿੰਦੇ ਹਨ। ਪਰ ਈਸ਼ਵਰ ਦੇ ਘਰ ਸਹੀ ਨਿਆਂ ਹੈ ਜਾਂ ਨਹੀਂ ? ਆਪਣੇ ਮੁੰਡੇ ਤੇ, ਕੁੜੀ ਤੇ ਜੋ ਕ੍ਰੋਧ ਕਰਦਾ ਹੈ ਨਾ, ਪ੍ਰੰਤੂ ਉਸ ਵਿੱਚ ਹਿੰਸਕ ਭਾਵ ਨਹੀਂ ਹੁੰਦਾ ਹੈ। ਬਾਕੀ ਸਭ ਵਿੱਚ ਹਿੰਸਕ ਭਾਵ ਹੁੰਦਾ ਹੈ। ਫਿਰ ਵੀ ਇਸ ਵਿੱਚ ਤੰਤ ਤਾਂ ਰਹਿੰਦਾ ਹੀ ਹੈ, ਕਿਉਂਕਿ ਉਸ ਬੇਟੀ ਨੂੰ ਦੇਖਦੇ ਹੀ ਅੰਦਰ ਕਲੇਸ਼ ਸ਼ੁਰੂ ਹੋ ਜਾਂਦਾ ਹੈ।

ਜੇਕਰ ਕ੍ਰੋਧ ਵਿੱਚ ਹਿੰਸਕ ਭਾਵ ਅਤੇ ਤੰਤ, ਇਹ ਦੋ ਨਹੀਂ ਹੋਣਗੇ, ਤਾਂ ਮੋਕਸ਼ ਹੋ ਜਾਏਗਾ। ਅਤੇ ਜੇ ਹਿੰਸਕ ਭਾਵ ਨਹੀਂ, ਸਿਰਫ਼ ਤੰਤ ਹੈ, ਤਾਂ ਪੁੰਨ ਬੰਨ੍ਹਿਆ ਜਾਂਦਾ ਹੈ। ਕਿਹੋ ਜਿਹੀ ਸੂਖਮਤਾ ਨਾਲ ਭਗਵਾਨ ਨੇ ਲੱਭ ਲਿਆ ਹੈ ਨਾ !

# ਕ੍ਰੋਧ ਕਰੇ ਫਿਰ ਵੀ ਬੰਨ੍ਹੇ ਪੁੰਨ !

ਭਗਵਾਨ ਨੇ ਕਿਹਾ ਹੈ ਕਿ ਜੇ ਦੂਜਿਆਂ ਦੇ ਭਲੇ ਦੇ ਲਈ ਕ੍ਰੋਧ ਕਰੇ, ਪਰਮਾਰਥ ਦੇ ਲਈ ਕ੍ਰੋਧ ਕਰੇ ਤਾਂ ਉਸਦਾ ਫਲ ਪੁੰਨ ਮਿਲਦਾ ਹੈ।

ਹੁਣ ਇਸ ਕ੍ਰਮਿਕ ਮਾਰਗ ਵਿੱਚ ਤਾਂ ਚੇਲੇ ਘਬਰਾਏ ਹੀ ਰਹਿੰਦੇ ਹਨ ਕਿ "ਹੁਣ ਕੁਝ ਕਹਿਣਗੇ, ਹੁਣ ਕੁਝ ਕਹਿਣਗੇ।" ਅਤੇ ਉਹ (ਗੁਰੂ) ਵੀ ਸਾਰਾ ਦਿਨ ਸਵੇਰੇ ਤੋਂ ਖਿਝਿਆ ਹੋਇਆ ਹੀ ਬੈਠਾ ਰਹਿੰਦਾ ਹੈ। ਤਾਂ ਠੇਠ ਦਸਵੇਂ ਗੁਣ ਸਥਾਨ ਤੱਕ ਇਹੀ ਹਾਲ। ਉਹ ਅੱਖਾਂ ਲਾਲ ਕਰੇ ਤਾਂ ਅੰਦਰ ਅੱਗ ਲੱਗ ਜਾਂਦੀ ਹੈ। ਇਹ ਦਰਦ, ਕਿੰਨਾ ਜ਼ਿਆਦਾ ਦਰਦ ਹੁੰਦਾ ਹੋਏਗਾ ! ਤਦ ਕਿਵੇਂ ਪੁੱਜ ਸਕਾਂਗੇ ? ਇਸ ਲਈ ਮੋਕਸ਼ ਪਾਉਣਾ ਕੀ ਐਵੇਂ ਹੀ ਲੱਡੂ ਖਾਣ ਦਾ ਖੇਲ ਹੈ ? ਇਹ ਤਾਂ, ਕਦੇ-ਕਦੇ ਹੀ ਇਹੋ ਜਿਹਾ ਅਕ੍ਰਮ ਵਿਗਿਆਨ ਪ੍ਰਾਪਤ ਹੁੰਦਾ ਹੈ।

# ਕ੍ਰੋਧ ਯਾਅਨੀ ਇੱਕ ਤਰ੍ਹਾਂ ਦਾ ਸਿਗਨਲ

ਸੰਸਾਰ ਦੇ ਲੋਕ ਕੀ ਕਹਿੰਦੇ ਹਨ ਕਿ ਇਸ ਵਿਅਕਤੀ ਨੇ ਬੇਟੇ ਉੱਤੇ ਕ੍ਰੋਧ ਕੀਤਾ, ਇਸ ਲਈ ਇਹ ਗੁਨਾਹਗਾਰ ਹੈ ਅਤੇ ਉਸ ਨੇ ਪਾਪ ਬੰਨ੍ਹਿਆ। ਭਗਵਾਨ ਏਦਾਂ ਨਹੀਂ ਕਹਿੰਦੇ। ਭਗਵਾਨ ਕਹਿੰਦੇ ਹਨ ਕਿ, "ਮੁੰਡੇ ਉੱਤੇ ਕ੍ਰੋਧ ਨਹੀਂ ਕੀਤਾ, ਇਸ ਲਈ ਉਸਦਾ ਪਿਓ ਗੁਨਾਹਗਾਰ ਹੈ। ਇਸ ਲਈ ਉਸਨੂੰ ਸੌ ਰੁਪਏ ਜ਼ੁਰਮਾਨਾ।" ਤਦ ਕਹੇ, "ਕ੍ਰੋਧ ਕਰਨਾ ਠੀਕ ਹੈ?" ਤਦ ਕਹਿੰਦੇ ਹਨ, "ਨਹੀਂ, ਪਰ ਹੁਣ ਉਸਦੀ ਜ਼ਰੂਰਤ ਸੀ। ਜੇ ਇੱਥੇ ਕ੍ਰੋਧ ਨਾ ਕੀਤਾ ਹੁੰਦਾ ਤਾਂ ਲੜਕਾ ਪੁੱਠੇ ਰਾਹੇ ਪੈ ਜਾਂਦਾ।"

ਅਰਥਾਤ ਕ੍ਰੋਧ ਇੱਕ ਤਰ੍ਹਾਂ ਦਾ ਲਾਲ ਸਿਗਨਲ ਹੈ, ਹੋਰ ਕੁਝ ਨਹੀਂ। ਜੇ ਅੱਖ ਨਾ ਵਿਖਾਈ ਹੁੰਦੀ, ਜੇ ਕ੍ਰੋਧ ਨਾ ਕੀਤਾ ਹੁੰਦਾ, ਤਾਂ ਲੜਕਾ ਪੁੱਠੇ ਰਾਹ ਪੈ ਜਾਂਦਾ। ਇਸ ਲਈ ਭਗਵਾਨ ਤਾਂ ਲੜਕੇ ਉੱਤੇ ਪਿਓ ਕ੍ਰੋਧ ਕਰੇ, ਫਿਰ ਵੀ ਉਸਨੂੰ ਸੌ ਰੁਪਏ ਇਨਾਮ ਦਿੰਦੇ ਹਨ।

ਕ੍ਰੋਧ ਤਾਂ ਲਾਲ ਝੰਡੀ ਹੈ। ਇਹ ਪਬਲਿਕ ਨੂੰ ਪਤਾ ਨਹੀਂ ਅਤੇ ਕਿੰਨੀ ਦੇਰ ਲਾਲ ਝੰਡੀ ਦਿਖਾਉਣੀ ਹੈ, ਕਿੰਨੇ ਸਮੇਂ ਤੱਕ ਦਿਖਾਉਣੀ ਹੈ, ਇਹ ਸਮਝਣ ਦੀ ਜ਼ਰੂਰਤ ਹੈ। ਹੁਣ ਮੇਲ ਗੱਡੀ ਜਾ ਰਹੀ ਹੋਵੇ ਅਤੇ ਢਾਈ ਘੰਟੇ ਲਾਲ ਝੰਡੀ ਲੈ ਕੇ ਬਿਨਾਂ ਕਾਰਨ ਖੜਾ ਰਹੇ, ਤਾਂ ਕੀ ਹੋਏਗਾ ? ਯਾਅਨੀ ਲਾਲ ਸਿਗਨਲ ਦੀ ਜ਼ਰੂਰਤ ਹੈ, ਪ੍ਰੰਤੂ ਕਿੰਨੇ ਟਾਈਮ (ਸਮੇਂ) ਰੱਖਣਾ,

ਉਹ ਸਮਝਣ ਦੀ ਜ਼ਰੂਰਤ ਹੈ। ਠੰਡਾ (ਸ਼ਾਂਤ ਰਹਿਣਾ), ਉਹ ਹਰਾ ਸਿਗਨਲ ਹੈ।

## ਰੌਦਰ ਧਿਆਨ ਬਦਲੇ ਧਰਮ ਧਿਆਨ ਵਿੱਚ

ਬੱਚਿਆਂ ਉੱਤੇ ਕ੍ਰੋਧ ਕੀਤਾ, ਪਰ ਅੰਦਰ ਤੁਹਾਡਾ ਭਾਵ ਕੀ ਹੈ ਏਦਾਂ ਨਹੀਂ ਹੋਣਾ ਚਾਹੀਦਾ ਹੈ। ਅੰਦਰ ਤੁਹਾਡਾ ਭਾਵ ਕੀ ਹੈ ?

**ਪ੍ਰਸ਼ਨ ਕਰਤਾ :** ਏਦਾਂ ਨਹੀਂ ਹੋਣਾ ਚਾਹੀਦਾ।

**ਦਾਦਾ ਸ਼੍ਰੀ :** ਯਾਅਨੀ ਇਹ ਰੌਦਰ ਧਿਆਨ ਸੀ, ਉਹ ਧਰਮ ਧਿਆਨ ਵਿੱਚ ਬਦਲੀ ਹੋ ਗਿਆ। ਕ੍ਰੋਧ ਹੋਇਆ ਫਿਰ ਵੀ ਨਤੀਜਾ ਆਇਆ ਧਰਮ ਧਿਆਨ।

**ਪ੍ਰਸ਼ਨ ਕਰਤਾ :** ਏਦਾਂ ਨਹੀਂ ਹੋਣਾ ਚਾਹੀਦਾ ਹੈ, ਇਹ ਭਾਵ ਹੈ, ਇਸ ਲਈ ?

**ਦਾਦਾ ਸ਼੍ਰੀ :** ਹਿੰਸਕ ਭਾਵ ਨਹੀਂ ਹੈ ਉਸਦੇ ਪਿੱਛੇ। ਹਿੰਸਕ ਭਾਵ ਬਿਨਾਂ ਕ੍ਰੋਧ ਹੁੰਦਾ ਹੀ ਨਹੀਂ ਹੈ, ਪਰ ਕ੍ਰੋਧ ਦੀ ਇੱਕ ਖਾਸ ਦਸ਼ਾ ਹੈ ਕਿ ਜੇ ਖੁਦ ਦਾ ਬੇਟਾ, ਖੁਦ ਦਾ ਦੋਸਤ, ਖੁਦ ਦੀ ਵਾਈਫ ਉੱਤੇ ਕ੍ਰੋਧ ਕਰੇ ਤਾਂ ਪੁੰਨ ਬੰਨ੍ਹਿਆ ਜਾਂਦਾ ਹੈ। ਕਿਉਂਕਿ ਇਹ ਵੇਖਿਆ ਜਾਂਦਾ ਹੈ ਕਿ ਕ੍ਰੋਧ ਕਰਨ ਦੇ ਪਿੱਛੇ ਉਸਦਾ ਹੇਤੂ (ਕਾਰਨ) ਕੀ ਹੈ ?

**ਪ੍ਰਸ਼ਨ ਕਰਤਾ :** ਪ੍ਰਸ਼ਸਤ (ਸਥਾਈ) ਕ੍ਰੋਧ।

**ਦਾਦਾ ਸ਼੍ਰੀ :** ਅਪ੍ਰਸ਼ਸਤ (ਅਸਥਾਈ) ਕ੍ਰੋਧ, ਬੁਰਾ ਕਿਹਾ ਜਾਂਦਾ ਹੈ।

ਯਾਅਨੀ ਇਸ ਕ੍ਰੋਧ ਵਿੱਚ ਵੀ ਏਨਾ ਅੰਤਰ ਹੈ। ਦੂਸਰਾ, ਪੈਸਿਆਂ ਦੇ ਲਈ ਪੁੱਤਰ ਨੂੰ ਚੰਗਾ-ਮਾੜਾ ਕਹੋ ਕਿ ਤੂੰ ਵਪਾਰ ਵਿੱਚ ਚੰਗੀ ਤਰ੍ਹਾਂ ਧਿਆਨ ਨਹੀਂ ਦੇ ਰਿਹਾ, ਉਹ ਕ੍ਰੋਧ ਵੱਖਰਾ ਹੈ। ਬੱਚੇ ਨੂੰ ਸੁਧਾਰਨ ਲਈ, ਚੋਰੀ ਕਰ ਰਿਹਾ ਹੋਵੇ, ਦੂਸਰਾ ਕੁਝ ਪੁੱਠਾ-ਸਿੱਧਾ ਕਰ ਰਿਹਾ ਹੋਵੇ, ਉਸਦੇ ਲਈ ਬੇਟੇ ਨੂੰ ਝਿੜਕੋ, ਕ੍ਰੋਧ ਕਰੋ, ਤਾਂ ਉਸਦਾ ਫਲ ਭਗਵਾਨ ਨੇ ਪੁੰਨ ਕਿਹਾ ਹੈ। ਭਗਵਾਨ ਕਿੰਨੇ ਸਮਝਦਾਰ !

## ਕ੍ਰੋਧ ਟਾਲੋ ਏਦਾਂ

**ਪ੍ਰਸ਼ਨ ਕਰਤਾ :** ਅਸੀਂ ਕ੍ਰੋਧ ਕਿਸ ਉੱਤੇ ਕਰਦੇ ਹਾਂ ? ਖ਼ਾਸ ਕਰਕੇ ਆਫ਼ਿਸ ਵਿੱਚ ਸੈਕਟਰੀ ਉੱਤੇ ਕ੍ਰੋਧ ਨਹੀਂ ਕਰਦੇ ਅਤੇ ਹਸਪਤਾਲ ਵਿੱਚ ਨਰਸ ਉੱਤੇ ਨਹੀਂ ਕਰਦੇ, ਪਰ

ਘਰ ਵਿੱਚ ਵਾਇਫ਼ ਉੱਤੇ ਅਸੀਂ ਕ੍ਰੋਧ ਕਰਦੇ ਹਾਂ।

**ਦਾਦਾ ਸ਼੍ਰੀ :** ਇਸ ਲਈ ਤਾਂ ਜਦੋਂ ਸੌ ਲੋਕ ਬੈਠੇ ਹੋਣ ਅਤੇ ਸੁਣ ਰਹੇ ਹੋਣ, ਤਦ ਮੈਂ ਸਾਰਿਆਂ ਨੂੰ ਕਹਿੰਦਾ ਹਾਂ ਕਿ ਆਫ਼ਿਸ ਵਿੱਚ ਬਾੱਸ (ਮਾਲਿਕ) ਧਮਕਾਏ ਜਾਂ ਕੋਈ ਝਿੜਕੇ, ਤਾਂ ਉਹਨਾਂ ਸਾਰਿਆਂ ਦਾ ਕ੍ਰੋਧ ਲੋਕੀਂ ਘਰ ਵਿੱਚ ਪਤਨੀ ਉੱਤੇ ਕੱਢਦੇ ਹਨ। ਇਸ ਲਈ ਮੈਨੂੰ ਕਹਿਣਾ ਪੈਂਦਾ ਹੈ ਕਿ, ਓਏ ! ਪਤਨੀ ਨੂੰ ਕਿਉਂ ਝਿੜਕਦੇ ਹੋ, ਵਿਚਾਰੀ ਨੂੰ ! ਬਿਨਾਂ ਵਜ੍ਹਾ ਪਤਨੀ ਨੂੰ ਝਿੜਕਦੇ ਹੋ ! ਬਾਹਰ ਕੋਈ ਧਮਕਾਏ ਉਹਨਾਂ ਨਾਲ ਲੜੋ ਨਾ, ਇੱਥੇ ਕਿਉਂ ਲੜਦੇ ਹੋ ਵਿਚਾਰੀ ਨਾਲ ?

ਇੱਕ ਭਾਈ ਸਾਹਿਬ ਸਨ, ਉਹ ਸਾਡੇ ਜਾਣ-ਪਛਾਣ ਵਾਲੇ ਸਨ। ਉਹ ਮੈਨੂੰ ਹਮੇਸ਼ਾਂ ਕਹਿੰਦੇ ਸਨ ਕਿ, "ਸਾਹਿਬ, ਇੱਕ ਵਾਰੀਂ ਮੇਰੇ ਇੱਥੇ ਆਓ !" ਰਾਜਗੀਰੀ ਦਾ ਕੰਮ ਕਰਦਾ ਸੀ। ਇੱਕ ਵਾਰੀਂ ਮੈਂ ਉੱਥੋਂ ਦੀ ਲੰਘ ਰਿਹਾ ਸੀ ਤਾਂ ਮੈਨੂੰ ਮਿਲ ਗਿਆ ਅਤੇ ਕਹਿਣ ਲੱਗਾ, "ਮੇਰੇ ਘਰ ਚੱਲੋ ਥੋੜੀ ਦੇਰ ਦੇ ਲਈ।" ਤਦ ਮੈਂ ਉਸਦੇ ਘਰ ਗਿਆ। ਉੱਥੇ ਮੈਂ ਪੁੱਛਿਆ, "ਓਏ, ਦੋ ਰੂਮ ਵਿੱਚ ਤੈਨੂੰ ਅਨੁਕੂਲ ਰਹਿੰਦਾ ਹੈ ?" ਤਾਂ ਉਹ ਕਹਿਣ ਲੱਗਾ, "ਮੈਂ ਤਾਂ ਕਾਰੀਗਰ ਕਹਾਉਂਦਾ ਹਾਂ ਨਾ !" ਇਹ ਤਾਂ ਸਾਡੇ ਜ਼ਮਾਨੇ ਦੀ, ਚੰਗੇ ਜ਼ਮਾਨੇ ਦੀ ਗੱਲ ਕਰ ਰਿਹਾਂ ਹਾਂ। ਅਜੇ ਤਾਂ ਇੱਕ ਰੂਮ ਵਿੱਚ ਹੀ ਰਹਿਣਾ ਪੈਂਦਾ ਹੈ, ਪਰ ਚੰਗੇ ਜ਼ਮਾਨੇ ਵਿੱਚ ਵੀ ਵਿਚਾਰੇ ਦੇ ਦੋ ਹੀ ਰੂਮ ਸਨ ! ਫਿਰ ਮੈਂ ਪੁੱਛਿਆ, "ਕੀ ਘਰਵਾਲੀ ਤੈਨੂੰ ਪਰੇਸ਼ਾਨ ਨਹੀਂ ਕਰਦੀ ?" ਤਦ ਕਹਿਣ ਲੱਗਾ' "ਘਰਵਾਲੀ ਨੂੰ ਕ੍ਰੋਧ ਆ ਜਾਏ ਪਰ ਮੈਂ ਕ੍ਰੋਧ ਨਹੀਂ ਕਰਦਾ ਹਾਂ" ਮੈਂ ਪੁੱਛਿਆ, "ਏਦਾਂ ਕਿਉਂ ?" ਉਸ ਨੇ ਕਿਹਾ, "ਤਦ ਤਾਂ ਫਿਰ, ਉਹ ਕ੍ਰੋਧ ਕਰੇ ਅਤੇ ਮੈਂ ਵੀ ਕ੍ਰੋਧ ਕਰਾਂ, ਫਿਰ ਇਹਨਾਂ ਦੋ ਰੂਮਾਂ ਵਿੱਚ, ਮੈਂ ਕਿੱਥੇ ਸੌਂਵਾਂ ਅਤੇ ਉਹ ਕਿੱਥੇ ਸੌਂਏਂ ? !" ਉਹ ਉਸ ਪਾਸੇ ਮੂੰਹ ਕਰਕੇ ਸੌਂ ਜਾਏ ਅਤੇ ਮੈਂ ਵੀ ਇਸ ਪਾਸੇ ਮੂੰਹ ਕਰਕੇ ਸੌਂ ਜਾਵਾਂ, ਇਹੋ ਜਿਹੇ ਹਲਾਤ ਵਿੱਚ ਤਾਂ ਮੈਨੂੰ ਸਵੇਰੇ ਚਾਹ ਵੀ ਚੰਗੀ ਨਹੀਂ ਮਿਲੇਗੀ ! ਉਹੀ ਮੈਨੂੰ ਸੁੱਖ ਦਿੰਦੀ ਹੈ। ਉਸ ਦੀ ਵਜ੍ਹਾ ਨਾਲ ਮੇਰਾ ਸੁੱਖ ਹੈ। ਮੈਂ ਪੁੱਛਿਆ, "ਘਰਵਾਲੀ ਕਦੇ ਕ੍ਰੋਧ ਕਰੇ ਤਾਂ ?" ਉਸ ਨੇ ਕਿਹਾ, "ਉਸਨੂੰ ਮਨਾ ਲੈਂਦਾ ਹਾਂ। 'ਯਾਰ, ਜਾਣ ਦੇ ਨਾ, ਮੇਰੀ ਹਾਲਤ ਮੈਂ ਹੀ ਜਾਣਦਾ ਹਾਂ,' ਏਦਾਂ ਓਦਾਂ ਕਰਕੇ ਮਨਾ ਲੈਂਦਾ ਹਾਂ। ਪਰ ਉਸਨੂੰ ਖੁਸ਼ ਰੱਖਦਾ ਹਾਂ। ਬਾਹਰ ਮਾਰ-ਕੁੱਟਾਈ ਕਰਕੇ ਆਵਾਂ ਪਰ ਘਰ ਵਿੱਚ ਉਸਦੇ ਨਾਲ ਮਾਰ ਕੁੱਟ ਨਹੀਂ ਕਰਦਾ।" ਅਤੇ ਕਈ ਲੋਕ ਤਾਂ

ਬਾਹਰ ਮਾਰ ਖਾ ਕੇ ਆਉਂਦੇ ਹਨ ਅਤੇ ਘਰ ਵਿੱਚ ਮਾਰ ਕੁਟਾਈ ਕਰਦੇ ਹਨ।

ਇਹ ਤਾਂ ਹਮੇਸ਼ਾਂ ਕ੍ਰੋਧ ਕਰਦੇ ਹਨ। ਗਾਂਵਾਂ-ਮੱਝਾਂ ਚੰਗੀਆਂ ਕਿ ਕ੍ਰੋਧ ਤਾਂ ਨਹੀਂ ਕਰਦੀਆਂ। ਜੀਵਨ ਵਿੱਚ ਕੁਝ ਸ਼ਾਂਤੀ ਤਾਂ ਹੋਣੀ ਚਾਹੀਦੀ ਹੈ ਨਾ ! ਕਮਜ਼ੋਰੀ ਵਾਲਾ ਨਹੀਂ ਹੋਣਾ ਚਾਹੀਦਾ ਹੈ। ਇਹ ਤਾਂ ਹਰ ਘੜੀ ਕ੍ਰੋਧ ਹੋ ਜਾਂਦਾ ਹੈ। ਤੁਸੀਂ ਗੱਡੀ ਵਿੱਚ ਆਏ ਹੋ ਨਾ ? ਜੇ ਗੱਡੀ ਪੂਰੇ ਰਸਤੇ ਕ੍ਰੋਧ ਕਰਦੀ ਰਹੇ ਤਾਂ ਕੀ ਹੋਏਗਾ ?

**ਪ੍ਰਸ਼ਨ ਕਰਤਾ :** ਤਾਂ ਇੱਥੇ ਆ ਹੀ ਨਹੀਂ ਸਕਾਂਗੇ।

**ਦਾਦਾ ਸ਼੍ਰੀ :** ਤਦ ਜੇ ਤੁਸੀਂ ਇਹ ਕ੍ਰੋਧ ਕਰਦੇ ਹੋ, ਤਾਂ ਉਸਦੀ ਗੱਡੀ ਕਿਸ ਤਰ੍ਹਾਂ ਚਲਦੀ ਹੋਏਗੀ ? ਤੂੰ ਤਾਂ ਕ੍ਰੋਧ ਨਹੀਂ ਕਰਦੀ ?

**ਪ੍ਰਸ਼ਨ ਕਰਤਾ :** ਕਦੇ-ਕਦੇ ਹੋ ਜਾਂਦਾ ਹੈ।

**ਦਾਦਾ ਸ਼੍ਰੀ :** ਅਤੇ ਜੋ ਦੋਹਾਂ ਤੋਂ ਹੋ ਜਾਏ ਤਾਂ, ਫਿਰ ਬਾਕੀ ਕੀ ਰਿਹਾ ?

**ਪ੍ਰਸ਼ਨ ਕਰਤਾ :** ਪਤੀ-ਪਤਨੀ ਦੇ ਵਿੱਚ ਥੋੜ੍ਹਾ-ਬਹੁਤ ਕ੍ਰੋਧ ਤਾਂ ਹੋਣਾ ਹੀ ਚਾਹੀਦਾ ਹੈ ਨਾ?

**ਦਾਦਾ ਸ਼੍ਰੀ :** ਨਹੀਂ। ਇਹੋ ਜਿਹਾ ਕੋਈ ਕਨੂੰਨ ਨਹੀਂ ਹੈ। ਪਤੀ–ਪਤਨੀ ਦੇ ਵਿੱਚ ਤਾਂ ਬਹੁਤ ਸ਼ਾਂਤੀ ਰਹਿਣੀ ਚਾਹੀਦੀ ਹੈ। ਜੇ ਦੁੱਖ ਹੋਵੇ ਤਾਂ ਉਹ ਪਤੀ-ਪਤਨੀ ਕਹਾਉਂਦੇ ਹੀ ਨਹੀਂ। ਸੱਚੀ ਫ਼ਰੈਂਡਸ਼ਿਪ ਵਿੱਚ ਦੁੱਖ ਨਹੀਂ ਹੁੰਦਾ, ਜਦੋਂ ਕਿ ਇਹ ਤਾਂ ਸਭ ਤੋਂ ਵੱਡੀ ਫ਼ਰੈਂਡਸ਼ਿਪ ਹੈ ! ! ਇੱਥੇ ਕ੍ਰੋਧ ਨਹੀਂ ਹੋਣਾ ਚਾਹੀਦਾ। ਇਹ ਤਾਂ ਲੋਕਾਂ ਨੇ ਜ਼ਬਰਦਸਤੀ ਦਿਮਾਗ ਵਿੱਚ ਪਾ ਦਿੱਤਾ ਹੈ, ਖੁਦ ਨੂੰ ਦੁੱਖ ਹੁੰਦਾ ਹੈ ਇਸ ਲਈ ਕਹਿ ਦਿੱਤਾ ਕਿ ਨਿਯਮ ਇਸ ਤਰ੍ਹਾਂ ਦਾ ਹੈ, ਕਹਿੰਦੇ ਹਨ ! ਪਤੀ-ਪਤਨੀ ਦੇ ਵਿਚਕਾਰ ਤਾਂ ਬਿਲਕੁਲ ਦੁੱਖ ਨਹੀਂ ਹੋਣਾ ਚਾਹੀਦਾ, ਭਲੇ ਹੀ ਬਾਕੀ ਸਾਰੀਆਂ ਥਾਂਵਾਂ ਤੇ ਹੋ ਜਾਏ।

## ਮਨਮਾਨੀ ਦੀ ਮਾਰ

**ਪ੍ਰਸ਼ਨ ਕਰਤਾ :** ਘਰ ਵਿੱਚ ਜਾਂ ਬਾਹਰ ਦੋਸਤਾਂ ਵਿੱਚ ਸਭ ਜਗ੍ਹਾ ਹਰੇਕ ਦੇ ਮਤ ਭਿੰਨ ਭਿੰਨ ਹੁੰਦੇ ਹਨ ਅਤੇ ਉਸ ਵਿੱਚ ਸਾਡੀ ਧਾਰਨਾ ਦੇ ਅਨੁਸਾਰ ਨਾ ਹੋਵੇ ਤਾਂ ਸਾਨੂੰ ਕ੍ਰੋਧ ਕਿਉਂ

ਆਉਂਦਾ ਹੈ ? ਤਦ ਕੀ ਕਰਨਾ ਚਾਹੀਦਾ ਹੈ ?

**ਦਾਦਾ ਸ਼੍ਰੀ :** ਸਾਰੇ ਲੋਕ ਆਪਣੀ ਭਾਵਨਾ ਦੇ ਅਨੁਸਾਰ ਕਰਨ ਲੱਗਣ, ਤਾਂ ਕੀ ਹੋਏਗਾ ? ਇਹੋ ਜਿਹਾ ਵਿਚਾਰ ਹੀ ਕਿਉਂ ਆਉਂਦਾ ਹੈ ? ਤੁਰੰਤ ਹੀ ਸੋਚਣਾ ਚਾਹੀਦਾ ਹੈ ਕਿ ਜੇ ਸਾਰੇ ਆਪਣੀ ਭਾਵਨਾ ਦੇ ਅਨੁਸਾਰ ਕਰਨ ਲੱਗਣ, ਤਾਂ ਇੱਥੇ ਸਾਰੇ ਭਾਂਡੇ ਤੋੜ ਦੇਣਗੇ, ਆਹਮਣੇ-ਸਾਹਮਣੇ ਅਤੇ ਖਾਣਾ ਵੀ ਨਹੀਂ ਰਹੇਗਾ। ਇਸ ਲਈ ਭਾਵਨਾ ਦੇ ਅਨੁਸਾਰ ਕਦੇ ਕਰਨਾ ਵੀ ਨਾ। ਭਾਵਨਾ ਹੀ ਨਾ ਕਰਨਾ ਤਾਂ ਗਲਤ ਠਹਿਰੇਗਾ ਹੀ ਨਹੀਂ। ਜਿਸਨੂੰ ਗਰਜ਼ ਹੋਏਗੀ ਉਹ ਭਾਵਨਾ ਕਰੇਗਾ, ਇਹੋ ਜਿਹਾ ਰੱਖਣਾ।

**ਪ੍ਰਸ਼ਨ ਕਰਤਾ :** ਅਸੀਂ ਕਿੰਨੇ ਵੀ ਸ਼ਾਂਤ ਰਹੀਏ ਪਰ ਪਤੀ ਕ੍ਰੋਧ ਕਰੇ ਤਾਂ ਸਾਨੂੰ ਕੀ ਕਰਨਾ ਚਾਹੀਦਾ ਹੈ ?

**ਦਾਦਾ ਸ਼੍ਰੀ :** ਉਹ ਕ੍ਰੋਧ ਕਰੇ ਅਤੇ ਉਸਦੇ ਨਾਲ ਝਗੜਾ ਕਰਨਾ ਹੋਵੇ, ਤਾਂ ਤੁਹਾਨੂੰ ਵੀ ਕ੍ਰੋਧ ਕਰਨਾ ਚਾਹੀਦਾ ਹੈ, ਨਹੀਂ ਤਾਂ ਨਹੀਂ ! ਜੇ ਫਿਲਮ ਬੰਦ ਕਰਨੀ ਹੋਵੇ ਤਾਂ ਸ਼ਾਂਤ ਹੋ ਜਾਣਾ। ਫਿਲਮ ਬੰਦ ਨਹੀਂ ਕਰਨੀ ਹੋਵੇ, ਤਾਂ ਸਾਰੀ ਰਾਤ ਚੱਲਣ ਦੇਣਾ, ਕੌਣ ਮਨਾ ਕਰਦਾ ਹੈ ? ਕੀ ਤੁਹਾਨੂੰ ਪਸੰਦ ਹੈ ਇਹੋ ਜਿਹੀ ਫਿਲਮ ?

**ਪ੍ਰਸ਼ਨ ਕਰਤਾ :** ਨਹੀਂ, ਇਹੋ ਜਿਹੀ ਫਿਲਮ ਪਸੰਦ ਨਹੀਂ ਹੈ।

**ਦਾਦਾ ਸ਼੍ਰੀ :** ਕ੍ਰੋਧ ਕਰਕੇ ਕੀ ਕਰਨਾ ਹੈ ? ਉਹ ਆਦਮੀ ਖੁਦ ਕ੍ਰੋਧ ਨਹੀਂ ਕਰਦਾ ਹੈ, ਇਹ ਤਾਂ 'ਮਕੈਨੀਕਲ ਐਡਜੱਸਟਮੈਂਟ' (ਡਿਸਚਾਰਜ਼ ਹੁੰਦੀ ਮਨੁੱਖੀ ਪ੍ਰਕਿਰਤੀ) ਕ੍ਰੋਧ ਕਰਦਾ ਹੈ। ਇਸ ਲਈ ਫਿਰ ਖੁਦ ਨੂੰ ਮਨ ਵਿੱਚ ਪਛਤਾਵਾ ਹੁੰਦਾ ਹੈ ਕਿ ਇਹ ਕ੍ਰੋਧ ਨਹੀਂ ਕੀਤਾ ਹੁੰਦਾ ਤਾਂ ਚੰਗਾ ਸੀ।

**ਪ੍ਰਸ਼ਨ ਕਰਤਾ :** ਉਸਨੂੰ ਠੰਡਾ ਕਰਨ ਦਾ ਉਪਾਅ ਕੀ ਹੈ ?

**ਦਾਦਾ ਸ਼੍ਰੀ :** ਉਹ ਤਾਂ ਜੇ ਮਸ਼ੀਨ ਗਰਮ ਹੋਈ ਹੋਵੇ ਅਤੇ ਠੰਡੀ ਕਰਨੀ ਹੋਵੇ ਤਾਂ ਥੋੜੀ ਦੇਰ ਬੰਦ ਰੱਖਣ ਤੇ ਆਪਣੇ ਆਪ ਠੰਡੀ ਹੋ ਜਾਏਗੀ ਅਤੇ ਜੇ ਹੱਥ ਲਗਾਇਆ ਜਾਂ ਉਸਨੂੰ ਛੇੜਿਆ ਤਾਂ ਅਸੀਂ ਜਲ ਜਾਵਾਂਗੇ।

**ਪ੍ਰਸ਼ਨ ਕਰਤਾ :** ਮੇਰੇ ਤੇ ਮੇਰੇ ਹਜ਼ਬੈਂਡ ਦੇ ਵਿੱਚ ਕ੍ਰੋਧ ਅਤੇ ਬਹਿਸ ਹੋ ਜਾਂਦੀ ਹੈ, ਤੂੰ ਤੂੰ ਮੈਂ ਮੈਂ ਵਗੈਰਾ। ਤਾਂ ਮੈਂ ਕੀ ਕਰਾਂ ?

**ਦਾਦਾ ਸ਼੍ਰੀ :** ਕ੍ਰੋਧ ਤੂੰ ਕਰਦੀ ਹੈਂ ਜਾਂ ਉਹ ? ਕ੍ਰੋਧ ਕੌਣ ਕਰਦਾ ਹੈ ?

**ਪ੍ਰਸ਼ਨ ਕਰਤਾ :** ਉਹ, ਫਿਰ ਮੇਰੇ ਤੋਂ ਵੀ ਹੋ ਜਾਂਦਾ ਹੈ।

**ਦਾਦਾ ਸ਼੍ਰੀ :** ਤਾਂ ਤੁਸੀਂ ਅੰਦਰ ਹੀ ਖੁਦ ਨੂੰ ਮਿਹਣਾ ਮਾਰਨਾ, "ਕਿਉਂ ਤੂੰ ਏਦਾਂ ਕਰਦੀ ਹੈਂ ? ਪਹਿਲਾਂ ਕੀਤਾ ਹੋਇਆ ਤਾਂ ਭੁਗਤਣਾ ਹੀ ਹੋਏਗਾ ਨਾ !" ਪਰ ਪ੍ਰਤੀਕ੍ਰਮਣ ਕਰਨ ਨਾਲ ਇਹ ਸਾਰੇ ਦੋਸ਼ ਖਤਮ ਹੋ ਜਾਂਦੇ ਹਨ। ਵਰਨਾ ਸਾਡੇ ਹੀ ਦਿੱਤੇ ਹੋਏ ਘੁਸੰਨ, ਫਿਰ ਸਾਨੂੰ ਭੁਗਤਣੇ ਪੈਂਦੇ ਹਨ। ਪਰ ਪ੍ਰਤੀਕ੍ਰਮਣ ਕਰਨ ਨਾਲ ਥੋੜੇ ਠੰਡੇ ਪੈ ਜਾਂਦੇ ਹਨ।

## ਇਹ ਤਾਂ ਇੱਕ ਤਰ੍ਹਾਂ ਦਾ ਪਸ਼ੂਪੁਣਾ

**ਪ੍ਰਸ਼ਨ ਕਰਤਾ :** ਸਾਡੇ ਤੋਂ ਕ੍ਰੋਧ ਹੋ ਜਾਏ ਅਤੇ ਗਾਲ੍ਹ ਕੱਢੀ ਜਾਏ ਤਾਂ ਕਿਸ ਤਰ੍ਹਾਂ ਸੁਧਾਰੀਏ ?

**ਦਾਦਾ ਸ਼੍ਰੀ :** ਏਦਾਂ ਹੈ ਕਿ ਇਹ ਜੋ ਕ੍ਰੋਧ ਕਰਦਾ ਹੈ ਅਤੇ ਗਾਲ੍ਹ ਕੱਢਦਾ ਹੈ, ਉਸਦਾ ਖੁਦ ਉੱਤੇ ਕੰਟਰੋਲ ਨਹੀਂ ਹੈ, ਇਸ ਲਈ ਇਹ ਸਭ ਹੋ ਜਾਂਦਾ ਹੈ। ਕੰਟਰੋਲ ਕਰਨ ਦੇ ਲਈ ਪਹਿਲਾਂ ਕੁਝ ਸਮਝਣਾ ਚਾਹੀਦਾ ਹੈ। ਜੇ ਸਾਡੇ ਉੱਤੇ ਕੋਈ ਕ੍ਰੋਧ ਕਰੇ, ਤਾਂ ਸਾਡੇ ਤੋਂ ਬਰਦਾਸ਼ਤ ਹੋਏਗਾ ਜਾਂ ਨਹੀਂ, ਇਹ ਸੋਚਣਾ ਚਾਹੀਦਾ ਹੈ। ਅਸੀਂ ਕ੍ਰੋਧ ਕਰੀਏ, ਉਸ ਤੋਂ ਪਹਿਲਾਂ ਸਾਡੇ ਉੱਤੇ ਕੋਈ ਕ੍ਰੋਧ ਕਰੇ ਤਾਂ ਸਾਨੂੰ ਬਰਦਾਸ਼ਤ ਹੋਏਗਾ ? ਚੰਗਾ ਲੱਗੇਗਾ ਜਾਂ ਨਹੀਂ ? ਸਾਨੂੰ ਜਿੰਨਾ ਚੰਗਾ ਲੱਗੇ, ਓਨਾ ਹੀ ਵਰਤਾਓ ਦੂਜਿਆਂ ਦੇ ਨਾਲ ਕਰਨਾ ਚਾਹੀਦਾ ਹੈ।

ਉਹ ਤੈਨੂੰ ਗਾਲ੍ਹ ਕੱਢੇ ਅਤੇ ਤੈਨੂੰ ਪਰੇਸ਼ਾਨੀ ਨਾ ਹੋਵੇ, ਡਿਪ੍ਰੈਸ਼ਨ ਨਾ ਆਏ, ਤਾਂ ਤੁਸੀਂ ਵੀ ਕਰਨਾ, ਨਹੀਂ ਤਾਂ ਬੰਦ ਕਰ ਦੇਣਾ। ਗਾਲ੍ਹਾਂ ਤਾਂ ਕੱਢਣੀਆਂ ਹੀ ਨਹੀਂ ਚਾਹੀਦੀਆਂ ਹਨ। ਇਹ ਤਾਂ ਇੱਕ ਤਰ੍ਹਾਂ ਦਾ ਪਸ਼ੂਪੁਣਾ ਹੈ। ਅੰਡਰਡਿਵੈੱਲਪਡ ਪੀਪਲਜ਼, ਅੱਨਕਲਚਰਡ!

## ਪ੍ਰਤੀਕ੍ਰਮਣ ਇਹੀ ਸੱਚਾ ਮੋਕਸ਼ ਮਾਰਗ

ਪਹਿਲਾਂ ਤਾਂ ਦਇਆ ਰੱਖੋ, ਸ਼ਾਂਤੀ ਰੱਖੋ, ਖਿਮਾ ਰੱਖੋ, ਇਹੋ ਜਿਹਾ ਉਪਦੇਸ਼

ਸਿਖਾਉਂਦੇ ਹਨ। ਤਦ ਇਹ ਲੋਕ ਕੀ ਕਹਿੰਦੇ ਹਨ "ਓਏ ! ਮੈਨੂੰ ਕ੍ਰੋਧ ਆਉਂਦਾ ਰਹਿੰਦਾ ਹੈ ਅਤੇ ਤੂੰ ਕਹਿੰਦਾ ਹੈਂ ਕਿ ਖਿਮਾ ਰੱਖੋ, ਪ੍ਰੰਤੂ ਮੈਂ ਕਿਸ ਤਰ੍ਹਾਂ ਖਿਮਾ ਰੱਖਾਂ ?" ਇਸ ਲਈ ਇਹਨਾਂ ਨੂੰ ਉਪਦੇਸ਼ ਕਿਸ ਤਰ੍ਹਾਂ ਦਿੱਤਾ ਜਾਣਾ ਚਾਹੀਦਾ ਹੈ ਕਿ ਤੁਹਾਨੂੰ ਕ੍ਰੋਧ ਆ ਜਾਏ ਤਾਂ ਤੁਸੀਂ ਇਸ ਤਰ੍ਹਾਂ ਮਨ ਵਿੱਚ ਪਛਤਾਵਾ ਕਰਨਾ ਕਿ 'ਮੇਰੀ ਕੀ ਕਮਜ਼ੋਰੀ ਹੈ ਕਿ ਮੇਰੇ ਤੋਂ ਇਹੋ ਜਿਹਾ ਕ੍ਰੋਧ ਹੋ ਜਾਂਦਾ ਹੈ ? ਇਹ ਮੇਰੇ ਤੋਂ ਗਲਤ ਹੋ ਗਿਆ।' ਇਸ ਤਰ੍ਹਾਂ ਪਛਤਾਵਾ ਕਰਨਾ ਅਤੇ ਜੇ ਕੋਈ ਗੁਰੂ ਹੋਵੇ ਤਾਂ ਉਹਨਾਂ ਦੀ ਮਦਦ ਲੈਣਾ ਅਤੇ ਫਿਰ ਤੋਂ ਇਹੋ ਜਿਹੀ ਕਮਜ਼ੋਰੀ ਉਤਪੰਨ ਨਾ ਹੋਵੇ, ਇਸ ਤਰ੍ਹਾਂ ਨਿਸ਼ਚਾ ਕਰਨਾ।ਹੁਣ ਤੁਸੀਂ ਕ੍ਰੋਧ ਦਾ ਬਚਾਅ ਨਾ ਕਰਨਾ, ਬਲਕਿ ਉਸਦਾ ਪ੍ਰਤੀਕ੍ਰਮਣ ਕਰਨਾ।

ਯਾਅਨੀ ਦਿਨ ਵਿੱਚ ਕਿੰਨੇ ਅਤੀਕ੍ਰਮਣ (ਦੋਸ਼) ਹੁੰਦੇ ਹਨ ਅਤੇ ਕਿਨ੍ਹਾਂ ਨਾਲ ਹੋਏ, ਉਹਨਾਂ ਨੂੰ ਨੋਟ ਕਰਦੇ ਰਹਿਣਾ ਅਤੇ ਉਸ ਸਮੇਂ ਪ੍ਰਤੀਕ੍ਰਮਣ ਕਰ ਲੈਣਾ।

ਪ੍ਰਤੀਕ੍ਰਮਣ ਵਿੱਚ ਕੀ ਕਰਨਾ ਹੋਏਗਾ ? ਤੁਹਾਨੂੰ ਕ੍ਰੋਧ ਹੋਇਆ ਅਤੇ ਸਾਹਮਣੇ ਵਾਲੇ ਵਿਅਕਤੀ ਨੂੰ ਦੁੱਖ ਹੋਇਆ, ਤਾਂ ਉਸਦੀ ਆਤਮਾ ਨੂੰ ਯਾਦ ਕਰਕੇ ਉਸ ਤੋਂ ਖ਼ਿਮਾ ਮੰਗ ਲੈਣਾ। ਅਰਥਾਤ ਜੋ ਹੋਇਆ ਉਸਦੀ ਖਿਮਾ ਮੰਗ ਲੈਣਾ ਅਤੇ ਫਿਰ ਤੋਂ ਨਹੀਂ ਕਰਾਂਗਾ ਇਹੋ ਜਿਹੀ ਪ੍ਰਤਿਗਿਆ (ਵਚਨ) ਕਰਨਾ, ਅਤੇ ਆਲੋਚਨਾ ਕਰਨਾ ਭਾਵ ਕੀ, ਕਿ ਸਾਡੇ ਕੋਲ ਦੋਸ਼ ਜ਼ਾਹਿਰ (ਖ਼ੁਲਾਸਾ) ਕਰਨਾ ਕਿ ਮੇਰੇ ਤੋਂ ਇਹ ਦੋਸ਼ ਹੋ ਗਿਆ ਹੈ।

## ਮਨ ਵਿੱਚ ਵੀ ਮੁਆਫ਼ੀ ਮੰਗੋ

**ਪ੍ਰਸ਼ਨ ਕਰਤਾ :** ਦਾਦਾ ਜੀ, ਪਛਤਾਵਾ ਜਾਂ ਪ੍ਰਤੀਕ੍ਰਮਣ ਕਰਦੇ ਸਮੇਂ ਕਈ ਵਾਰੀਂ ਇਸ ਤਰ੍ਹਾਂ ਹੁੰਦਾ ਹੈ ਕਿ ਕੋਈ ਭੁੱਲ ਹੋ ਗਈ, ਕਿਸੇ ਉੱਤੇ ਕ੍ਰੋਧ ਆ ਗਿਆ, ਤਦ ਅੰਦਰ ਦੁੱਖ ਹੁੰਦਾ ਹੈ ਕਿ ਇਹ ਗਲਤ ਹੋ ਗਿਆ, ਪਰ ਸਾਹਮਣੇ ਵਾਲੇ ਤੋਂ ਮੁਆਫ਼ੀ ਮੰਗਣ ਦੀ ਹਿੰਮਤ ਨਹੀਂ ਹੁੰਦੀ ਹੈ।

**ਦਾਦਾ ਸ਼੍ਰੀ :** ਏਦਾਂ ਮੁਆਫ਼ੀ ਮੰਗਣੀ ਹੀ ਨਹੀਂ ਹੈ, ਨਹੀਂ ਤਾਂ ਫੇਰ ਉਹ ਉਸਦਾ ਦੁਰ ਉਪਯੋਗ ਕਰਣਗੇ। "ਹਾਂ, ਹੁਣ ਆਈ ਨਾ ਠਿਕਾਣੇ ?" ਏਦਾਂ ਹੈ ਇਹ ! ਨੋਬਲ (ਖ਼ਾਨਦਾਨ) ਜਾਤੀ ਨਹੀਂ ਹੈ ! ਇਹ ਮੁਆਫ਼ੀ ਮੰਗਣ ਲਾਇਕ ਲੋਕ ਨਹੀਂ ਹਨ ! ਇਸ ਲਈ ਉਸਦੇ ਸ਼ੁੱਧ

ਆਤਮਾ ਨੂੰ ਯਾਦ ਕਰਕੇ ਮਨ ਵਿੱਚ ਹੀ ਮੁਆਫ਼ੀ ਮੰਗ ਲੈਣਾ। ਹਜ਼ਾਰਾਂ ਵਿੱਚ ਕੋਈ ਦਸ ਆਦਮੀ ਇਹੋ ਜਿਹੇ ਹੋਣਗੇ ਕਿ ਮੁਆਫ਼ੀ ਮੰਗਣ ਤੋਂ ਪਹਿਲਾਂ ਹੀ ਝੁੱਕ ਜਾਣ|

## ਨਕਦ ਪਰਿਣਾਮ, ਦਿਲੋਂ ਪ੍ਰਤੀਕ੍ਰਮਣ ਨਾਲ

**ਪ੍ਰਸ਼ਨ ਕਰਤਾ :** ਕਿਸੇ ਉੱਤੇ ਬਹੁਤ ਜ਼ਿਆਦਾ ਕ੍ਰੋਧ ਹੋ ਗਿਆ, ਫਿਰ ਬੋਲ ਕੇ ਚੁੱਪ ਹੋ ਗਏ, ਬਾਅਦ ਵਿੱਚ ਇਹ ਜੋ ਬੋਲੇ ਉਸਦੇ ਲਈ ਜੀਅ ਬਾਰ-ਬਾਰ ਜਲਦਾ ਹੈ, ਤਾਂ ਉਸਦੇ ਲਈ ਇੱਕ ਤੋਂ ਜ਼ਿਆਦਾ ਪ੍ਰਤੀਕ੍ਰਮਣ ਕਰਨੇ ਹੋਣਗੇ ?

**ਦਾਦਾ ਸ਼੍ਰੀ :** ਉਸ ਵਿੱਚ ਦੋ-ਤਿੰਨ ਵਾਰੀਂ ਸੱਚੇ =ਦਿਲ ਨਾਲ ਪ੍ਰਤੀਕ੍ਰਮਣ ਕਰਨਾ ਅਤੇ ਇੱਕ ਦਮ ਚੰਗੀ ਤਰ੍ਹਾਂ ਹੋ ਗਿਆ ਤਾਂ ਪੂਰਾ ਹੋ ਗਿਆ। "ਹੇ ਦਾਦਾ ਭਗਵਾਨ ! ਮੇਰੇ ਕੋਲੋਂ ਜ਼ਬਰਦਸਤ ਕ੍ਰੋਧ ਹੋਇਆ, ਸਾਹਮਣੇ ਵਾਲੇ ਨੂੰ ਭਾਰੀ ਦੁੱਖ ਹੋਇਆ ! ਉਸਦੇ ਲਈ ਮੁਆਫ਼ੀ ਮੰਗਦਾ ਹਾਂ। ਤੁਹਾਡੇ ਸਾਹਮਣੇ ਮੁਆਫ਼ੀ ਮੰਗਦਾ ਹਾਂ।"

## ਗੁਨਾਹ, ਪਰ ਬੇਜਾਨ

**ਪ੍ਰਸ਼ਨ ਕਰਤਾ :** ਅਤੀਕ੍ਰਮਣ ਨਾਲ ਜੋ ਉਤੇਜਨਾ ਹੁੰਦੀ ਹੈ, ਉਹ ਪ੍ਰਤੀਕ੍ਰਮਣ ਨਾਲ ਸ਼ਾਂਤ ਹੋ ਜਾਂਦੀ ਹੈ ?

**ਦਾਦਾ ਸ਼੍ਰੀ :** ਹਾਂ, ਸ਼ਾਂਤ ਹੋ ਜਾਂਦੀ ਹੈ। ਚਿਕਨੀ ਫ਼ਾਈਲ (ਗੂੜਾ ਹਿਸਾਬ) ਹੋਵੇ, ਉੱਥੇ ਤਾਂ ਪੰਜ-ਪੰਜ ਹਜ਼ਾਰ ਪ੍ਰਤੀਕ੍ਰਮਣ ਕਰਨੇ ਪੈਂਦੇ ਹਨ, ਤਦ ਸ਼ਾਂਤ ਹੁੰਦਾ ਹੈ। ਗੁੱਸਾ ਬਾਹਰ ਨਹੀਂ ਆਇਆ ਹੋਵੇ ਅਤੇ ਵਿਆਕੁਲਤਾ ਹੋ ਗਈ ਹੋਵੇ, ਤਾਂ ਵੀ ਅਸੀਂ ਉਸਦੇ ਲਈ ਪ੍ਰਤੀਕ੍ਰਮਣ ਨਾ ਕਰੀਏ ਓਨਾ ਦਾਗ ਸਾਡੇ ਉੱਤੇ ਰਹਿ ਜਾਏਗਾ। ਪ੍ਰਤੀਕ੍ਰਮਣ ਕਰਨ ਨਾਲ ਸਾਫ਼ ਹੋ ਜਾਂਦਾ ਹੈ। ਅਤੀਕ੍ਰਮਣ ਕੀਤਾ ਇਸ ਲਈ ਪ੍ਰਤੀਕ੍ਰਮਣ ਕਰੋ।

**ਪ੍ਰਸ਼ਨ ਕਰਤਾ :** ਕਿਸੇ ਉੱਤੇ ਕ੍ਰੋਧ ਹੋ ਜਾਣ ਬਾਅਦ ਧਿਆਨ ਆਵੇ ਅਤੇ ਉਸੇ ਪਲ ਅਸੀਂ ਉਹਨਾਂ ਤੋਂ ਮੁਆਫ਼ੀ ਮੰਗ ਲਈਏ, ਤਾਂ ਉਹ ਕੀ ਕਿਹਾ ਜਾਏਗਾ ?

**ਦਾਦਾ ਸ਼੍ਰੀ :** ਹੁਣ ਗਿਆਨ ਲੈਣ ਤੋਂ ਬਾਅਦ ਕ੍ਰੋਧ ਹੋ ਜਾਏ ਅਤੇ ਫਿਰ ਮੁਆਫ਼ੀ ਮੰਗ ਲਈਏ, ਤਾਂ ਕੋਈ ਹਰਜ਼ ਨਹੀਂ ਹੈ। ਹੋ ਗਿਆ ਮੁਕਤ ! ਅਤੇ ਸਾਹਮਣੇ ਮੁਆਫ਼ੀ ਨਹੀਂ ਮੰਗ

ਸਕੋ, ਜੇ ਏਦਾਂ ਹੋਵੇ ਤਾਂ ਮਨ ਵਿੱਚ ਹੀ ਮੰਗ ਲੈਣਾ, ਤਾਂ ਹੋ ਗਿਆ।

**ਪ੍ਰਸ਼ਨ ਕਰਤਾ :** ਸਾਹਮਣੇ (ਰੂ-ਬਰੂ) ਸਾਰਿਆਂ ਦੇ ਵਿੱਚ ?

**ਦਾਦਾ ਸ਼੍ਰੀ :** ਕੋਈ ਗੱਲ ਨਹੀਂ। ਇਸ ਤਰ੍ਹਾਂ ਨਹੀਂ ਮੰਗੀਏ ਅਤੇ ਇੰਞ ਹੀ ਅੰਦਰ ਪ੍ਰਤੀਕ੍ਰਮਣ ਕਰ ਲਈਏ ਤਾਂ ਚੱਲੇਗਾ। ਕਿਉਂਕਿ ਇਹ ਗੁਨਾਹ ਜੀਵਿਤ ਨਹੀਂ ਹੈ, ਇਹ ਡਿਸਚਾਰਜ ਹੈ। 'ਡਿਸਚਾਰਜ' ਗੁਨਾਹ ਯਾਅਨੀ ਇਹ ਚਾਰਜ ਗੁਨਾਹ ਨਹੀਂ ਹੈ ! ਇਸ ਲਈ ਏਨਾ ਬੁਰਾ ਫਲ ਨਹੀਂ ਦਿੰਦਾ !

# ਪ੍ਰਤਿਸ਼ਠਾ ਕਰਨ ਨਾਲ ਖੜ੍ਹੇ ਹਨ ਕਸ਼ਾਯ

ਇਹ ਸਭ ਤੁਸੀਂ ਨਹੀਂ ਚਲਾਉਂਦੇ, ਕ੍ਰੋਧ-ਮਾਨ-ਮਾਇਆ-ਲੋਭ ਆਦਿ ਕਸ਼ਾਯ (ਵਿਕਾਰ) ਚਲਾਉਂਦੇ ਹਨ। ਕਸ਼ਾਯ ਦਾ ਹੀ ਰਾਜ ਹੈ ! 'ਖੁਦ ਕੌਣ ਹੈ' ਉਸਦਾ ਪਤਾ ਚੱਲੇਗਾ, ਤਦ ਕਸ਼ਾਯ ਜਾਣਗੇ। ਕ੍ਰੋਧ ਹੁੰਦਾ ਹੈ ਤਦ ਪਛਤਾਵਾ ਹੁੰਦਾ ਹੈ, ਪ੍ਰੰਤੂ ਭਗਵਾਨ ਦਾ ਦੱਸਿਆ ਹੋਇਆ ਪ੍ਰਤੀਕ੍ਰਮਣ ਕਰਨਾ ਨਾ ਆਏ ਤਾਂ ਕੀ ਹੋਏਗਾ ? ਪ੍ਰਤੀਕ੍ਰਮਣ ਕਰਨਾ ਆਉਂਦਾ ਤਾਂ ਛੁਟਕਾਰਾ ਹੋ ਜਾਂਦਾ।

ਅਰਥਾਤ ਇਹ ਕ੍ਰੋਧ-ਮਾਨ-ਮਾਇਆ-ਲੋਭ ਦਾ ਸੰਸਾਰ ਕਦੋਂ ਤੱਕ ਖੜ੍ਹਾ ਹੈ ? 'ਮੈਂ ਚੰਦੂ ਲਾਲ ਹਾਂ ਅਤੇ ਇਹੋ ਜਿਹਾ ਹੀ ਹਾਂ' ਇਸ ਤਰ੍ਹਾਂ ਦਾ ਨਿਸ਼ਚਾ ਹੈ ਤਦ ਤੱਕ ਖੜ੍ਹਾ ਰਹੇਗਾ। ਜਦੋਂ ਤੱਕ ਅਸੀਂ ਪ੍ਰਤਿਸ਼ਠਾ ਕੀਤੀ ਹੋਈ ਹੈ ਕਿ 'ਮੈਂ ਚੰਦੂ ਲਾਲ ਹਾਂ', ਇਹਨਾਂ ਲੋਕਾਂ ਨੇ ਸਾਡੀ ਪ੍ਰਤਿਸ਼ਠਾ ਕੀਤੀ ਅਤੇ ਅਸੀਂ ਉਸਨੂੰ ਮੰਨ ਲਿਆ ਕਿ 'ਮੈਂ ਚੰਦੂ ਲਾਲ ਹਾਂ', ਤਦ ਤੱਕ ਇਹ ਕ੍ਰੋਧ-ਮਾਨ-ਮਾਇਆ-ਲੋਭ ਅੰਦਰ ਰਹਿਣਗੇ।

ਖੁਦ ਦੀ ਪ੍ਰਤਿਸ਼ਠਾ ਕਦੋਂ ਖਤਮ ਹੋਏਗੀ ਕਿ ਜਦ 'ਮੈਂ ਸ਼ੁੱਧ ਆਤਮਾ ਹਾਂ' ਇਹ ਖ਼ਿਆਲ ਹੋਏਗਾ ਤਦ। ਅਰਥਾਤ ਖ਼ੁਦ ਦੇ ਨਿੱਜ ਸਰੂਪ ਵਿੱਚ ਜਾਈਏ, ਤਦ ਪ੍ਰਤਿਸ਼ਠਾ ਟੁੱਟ ਜਾਏਗੀ। ਤਦ ਕ੍ਰੋਧ-ਮਾਨ-ਮਾਇਆ-ਲੋਭ ਜਾਣਗੇ ਵਰਨਾ ਨਹੀਂ ਜਾਣਗੇ। ਮਾਰਨ-ਕੁੱਟਣ ਨਾਲ ਵੀ ਨਹੀਂ ਜਾਣਗੇ ਬਲਕਿ ਵੱਧਦੇ ਜਾਣਗੇ। ਇੱਕ ਨੂੰ ਮਾਰੋ ਤਾਂ ਦੂਜਾ ਵਧੇਗਾ ਅਤੇ ਦੂਜੇ ਨੂੰ ਮਾਰੋ ਤਾਂ ਤੀਜਾ ਵਧੇਗਾ।

# ਜਿੱਥੇ ਕ੍ਰੋਧ ਦੁਬਲਾ, ਉੱਥੇ ਮਾਨ ਤਕੜਾ

ਇੱਕ ਮਹਾਰਾਜ ਕਹਿੰਦੇ ਹਨ, ਮੈਂ ਕ੍ਰੋਧ ਨੂੰ ਦਬਾ-ਦਬਾ ਕੇ ਜੜ੍ਹੋਂ ਖਤਮ ਕਰ ਦਿੱਤਾ। ਮੈਂ ਕਿਹਾ, "ਉਸਦੇ ਨਤੀਜੇ ਵੱਜੋਂ ਇਹ 'ਮਾਨ' ਨਾਮ ਦਾ ਭੈਂਸਾ (ਝੋਟਾ) ਹੋਰ ਤਕੜਾ (ਸ਼ਕਤੀਸ਼ਾਲੀ) ਹੋਇਆ।" ਮਾਨ ਤਕੜਾ ਹੁੰਦਾ ਰਹਿੰਦਾ ਹੈ, ਕਿਉਂਕਿ ਮਾਇਆ ਦੇ ਇਹ ਪੁੱਤਰ ਮਰਨ ਇਸ ਤਰ੍ਹਾਂ ਨਹੀਂ ਹੈ। ਉਹਨਾਂ ਦਾ ਉਪਾਅ ਕਰੀਏ ਤਾਂ ਜਾਣਗੇ, ਵਰਨਾ ਜਾਣ ਵਾਲਿਆਂ ਵਿੱਚੋਂ ਨਹੀਂ ਹਨ। ਉਹ ਮਾਇਆ ਦੀਆਂ ਸੰਤਾਨਾਂ ਹਨ। ਉਹ ਮਾਨ ਨਾਮਕ ਭੈਂਸਾ (ਝੋਟਾ) ਏਨਾ ਤਕੜਾ ਹੋਇਆ, 'ਮੈਂ ਕ੍ਰੋਧ ਨੂੰ ਦਬਾ ਦਿੱਤਾ, ਮੈਂ ਕ੍ਰੋਧ ਨੂੰ ਦਬਾ ਦਿੱਤਾ|' ਉਹ ਫਿਰ ਤਕੜਾ ਹੋਇਆ। ਇਸਦੇ ਬਜਾਏ ਤਾਂ ਚਾਰੋਂ ਬਰਾਬਰ ਸਨ, ਉਹ ਠੀਕ ਸੀ।

# ਕ੍ਰੋਧ ਅਤੇ ਮਾਇਆ ਹਨ ਰੱਖਿਅਕ

ਕ੍ਰੋਧ ਅਤੇ ਮਾਇਆ, ਉਹ ਤਾਂ ਰੱਖਿਅਕ ਹਨ। ਉਹ ਤਾਂ ਲੋਭ ਅਤੇ ਮਾਨ ਦੇ ਰੱਖਿਅਕ ਹਨ। ਲੋਭ ਦਾ ਅਸਲ ਰੱਖਿਅਕ ਮਾਇਆ ਅਤੇ ਮਾਨ ਦਾ ਅਸਲ ਰੱਖਿਅਕ ਕ੍ਰੋਧ ਹੈ। ਫਿਰ ਵੀ ਮਾਨ ਦੇ ਲਈ ਥੋੜੀ ਬਹੁਤ ਮਾਇਆ ਦਾ ਉਪਯੋਗ ਹੁੰਦਾ ਹੈ, ਕਪਟ ਕਰਦੇ ਹਨ। ਕਪਟ ਕਰਕੇ ਵੀ ਮਾਨ ਪ੍ਰਾਪਤ ਕਰ ਲੈਣ, ਕੀ ਇਸ ਤਰ੍ਹਾਂ ਕਰਦੇ ਹੋਣਗੇ ਲੋਕ ?

ਅਤੇ ਕ੍ਰੋਧ ਕਰਕੇ ਲੋਭ ਕਰ ਲੈਂਦਾ ਹੈ। ਲੋਭੀ ਕ੍ਰੋਧੀ ਨਹੀਂ ਹੁੰਦਾ ਅਤੇ ਜੇ ਕ੍ਰੋਧ ਕਰੇ ਤਾਂ ਸਮਝਣਾ ਕਿ ਇਸਦੇ ਲੋਭ ਵਿੱਚ ਕੋਈ ਰੁਕਾਵਟ ਆਈ ਹੈ, ਇਸ ਲਈ ਇਹ ਕ੍ਰੋਧ ਕਰ ਰਿਹਾ ਹੈ। ਵਰਨਾ ਲੋਭੀ ਤਾਂ, ਬਲਕਿ ਉਸਨੂੰ ਕੋਈ ਗਾਲ੍ਹਾਂ ਕੱਢੇ ਫਿਰ ਵੀ ਕਹੇਗਾ, "ਸਾਨੂੰ ਤਾਂ ਸਾਡਾ ਪੈਸਾ ਮਿਲ ਗਿਆ, ਉਹ ਭਾਵੇਂ ਸ਼ੋਰ ਮਚਾਉਂਦਾ ਰਹੇ।" ਲੋਭੀ ਇਹੋ ਜਿਹੇ ਹੁੰਦੇ ਹਨ, ਕਿਉਂਕਿ ਕਪਟ ਸਾਰਾ ਰੱਖਿਆ ਕਰੇਗਾ ਹੀ ਨਾ ! ਕਪਟ ਅਰਥਾਤ ਮਾਇਆ ਅਤੇ ਕ੍ਰੋਧ ਉਹ ਸਾਰੇ ਰੱਖਿਅਕ ਹਨ।

ਕ੍ਰੋਧ ਤਾਂ, ਖੁਦ ਦੇ ਮਾਨ ਉੱਤੇ ਅਸਰ ਆਏ, ਤਦ ਕ੍ਰੋਧ ਕਰ ਲੈਂਦਾ ਹੈ। ਖੁਦ ਦਾ ਮਾਨ ਭੰਗ ਹੋਵੇ, ਉੱਥੇ।

ਕ੍ਰੋਧ ਭੋਲਾ ਹੈ। ਭੋਲੇ ਦਾ ਪਹਿਲਾਂ ਨਾਸ਼ ਹੁੰਦਾ ਹੈ। ਕ੍ਰੋਧ ਤਾਂ ਗੋਲਾ-ਬਰੂਦ ਹੈ ਅਤੇ ਗੋਲਾ-ਬਰੂਦ ਹੋਏਗਾ, ਉੱਥੇ ਸੈਨਾ ਲੜੇਗੀ ਹੀ। ਕ੍ਰੋਧ ਗਿਆ ਫਿਰ ਲਸ਼ਕਰ ਕਿਉਂ ਲੜੇਗਾ ?

ਫਿਰ ਤਾਂ (ਐਰਾ-ਗੈਰਾ) ਸਾਰੇ ਭੱਜ ਜਾਣਗੇ। ਕੋਈ ਖੜ੍ਹਾ ਨਹੀਂ ਰਹੇਗਾ।

# ਕ੍ਰੋਧ ਦਾ ਸਰੂਪ

ਕ੍ਰੋਧ, ਉਹ ਤੇਜ਼ (ਉਗਰ) ਪਰਮਾਣੂ ਹਨ। ਅਨਾਰ (ਆਤਸ਼ਬਾਜ਼ੀ) ਦੇ ਅੰਦਰ ਬਾਰੂਦ ਭਰਿਆ ਹੋਵੇ ਅਤੇ ਫੱਟ ਜਾਵੇ ਤਦ ਭਾਂਬੜ ਭੜਕਦਾ ਹੈ। ਅਤੇ ਜਦੋਂ ਅੰਦਰ ਦਾ ਬਰੂਦ ਖ਼ਤਮ ਹੋ ਜਾਂਦਾ ਹੈ, ਤਦ ਆਪਣੇ ਆਪ ਅਨਾਰ ਸ਼ਾਂਤ ਹੋ ਜਾਂਦਾ ਹੈ। ਏਦਾਂ ਹੀ ਕ੍ਰੋਧ ਦਾ ਹੈ। ਕ੍ਰੋਧ, ਉਹ ਉਗਰ ਪਰਮਾਣੂ ਹਨ, ਅਤੇ ਉਹ ਜਦੋਂ 'ਵਿਵਸਥਿਤ' ਦੇ ਨਿਯਮ ਦੇ ਅਨੁਸਾਰ ਫੁੱਟਦੇ ਹਨ, ਤਦ ਸਾਰੇ ਪਾਸਿਓਂ ਸੁਲਗਦੇ ਹਨ। ਉਗਰਤਾ ਰਹੇ, ਉਸਨੂੰ ਕ੍ਰੋਧ ਨਹੀਂ ਕਹਿੰਦੇ, ਜਿਸ ਕ੍ਰੋਧ ਵਿੱਚ ਤੰਤ ਰਹੇ, ਉਹੀ ਕ੍ਰੋਧ ਕਹਾਉਂਦਾ ਹੈ। ਕ੍ਰੋਧ ਤਾਂ ਤਦ ਕਿਹਾ ਜਾਏਗਾ ਕਿ ਅੰਦਰ ਜਲਣ ਹੋਵੇ। ਜਲਣ ਹੋਵੇ ਅਤੇ ਜਵਾਲਾ ਭੜਕਦੀ ਰਹੇ ਅਤੇ ਦੂਜਿਆਂ ਨੂੰ ਵੀ ਉਸਦਾ ਅਸਰ ਪੁੱਜੇ। ਉਹ ਕੁੜਣਾ ਕਿਹਾ ਜਾਏਗਾ ਅਤੇ ਅਜੰਪਾ ਵਿੱਚ ਖੁਦ ਇਕੱਲਾ ਅੰਦਰ ਹੀ ਅੰਦਰ ਜਲਦਾ ਰਹਿੰਦਾ ਹੈ, ਪਰ ਤੰਤ ਤਾਂ ਦੋਨੋਂ ਹੀ ਰੂਪਾਂ ਵਿੱਚ ਰਹੇਗਾ। ਜਦੋਂ ਕਿ ਉਗਰਤਾ ਵੱਖਰੀ ਵਸਤੂ ਹੈ।

# ਕੁੜਣਾ, ਸਹਿਣ ਕਰਨਾ, ਉਹ ਵੀ ਕ੍ਰੋਧ

ਕ੍ਰੋਧ ਵਾਲੀ ਬੋਲੀ ਨਾ ਨਿਕਲੇ ਤਾਂ ਸਾਹਮਣੇ ਵਾਲੇ ਨੂੰ ਨਹੀਂ ਲੱਗਦੀ। ਮੂੰਹ ਨਾਲ ਬੋਲ ਦਿਓ, ਸਿਰਫ਼ ਉਹੀ ਕ੍ਰੋਧ ਕਿਹਾ ਜਾਂਦਾ ਹੈ, ਏਦਾਂ ਨਹੀਂ ਹੈ। ਅੰਦਰ ਕੁੜਦਾ ਰਹੇ ਉਹ ਵੀ ਕ੍ਰੋਧ ਹੈ। ਉਸਨੂੰ ਸਹਿਣ ਕਰਨਾ ਉਹ ਤਾਂ ਡਬਲ (ਦੁੱਗਣਾ) ਕ੍ਰੋਧ ਹੈ। ਸਹਿਣ ਕਰਨਾ ਯਾਅਨੀ ਦਬਾਉਂਦੇ ਰਹਿਣਾ। ਉਹ ਤਾਂ, ਜਦੋਂ ਇੱਕ ਦਿਨ ਸਪਰਿੰਗ ਉੱਛਲੇਗੀ ਤਦ ਪਤਾ ਚੱਲੇਗਾ। ਸਹਿਣ ਕਿਉਂ ਕਰਨਾ ਹੈ ? ਇਸਦਾ ਤਾਂ ਗਿਆਨ ਨਾਲ ਹੱਲ ਕੱਢ ਲੈਣਾ ਹੈ।

# ਕ੍ਰੋਧ ਵਿੱਚ ਵੱਡੀ ਹਿੰਸਾ

ਬੁੱਧੀ ਇਮੋਸ਼ਨਲ ਕਰਦੀ ਹੈ, ਗਿਆਨ ਮੋਸ਼ਨ ਵਿੱਚ ਰਹਿੰਦਾ ਹੈ। ਜਿਵੇਂ ਟ੍ਰੇਨ ਮੋਸ਼ਨ ਵਿੱਚ ਚਲਦੀ ਹੈ, ਜੇ ਉਹ ਇਮੋਸ਼ਨਲ ਹੋ ਜਾਏ ਤਾਂ ?

**ਪ੍ਰਸ਼ਨ ਕਰਤਾ :** ਐਕਸੀਡੈਂਟ ਹੋ ਜਾਂਦਾ ਹੈ।

**ਦਾਦਾ ਸ਼੍ਰੀ :** ਇੰਝ-ਇੰਝ ਕਰਦੇ ਹੋਏ ਚੱਲੀਏ ਤਾਂ ਐਕਸੀਡੈਂਟ ਹੋ ਜਾਏਗਾ। ਇਸੇ ਤਰ੍ਹਾਂ ਮਨੁੱਖ ਜਦੋਂ ਇਮੋਸ਼ਨਲ ਹੋ ਜਾਂਦਾ ਹੈ, ਤਦ ਕਈ ਜੀਵ ਅੰਦਰ ਮਰ ਜਾਦੇ ਹਨ। ਕ੍ਰੋਧ ਹੋਇਆ ਕਿ ਕਿੰਨੇ ਹੀ ਛੋਟੇ ਛੋਟੇ ਜੀਵ ਮਰ ਕੇ ਖਤਮ ਹੋ ਜਾਂਦੇ ਹਨ ਅਤੇ ਉਪਰੋਂ ਖ਼ੁਦ ਦਾਅਵਾ ਕਰਦਾ ਹੈ ਕਿ, "ਮੈਂ ਤਾਂ ਅਹਿੰਸਾ ਧਰਮ ਦਾ ਪਾਲਣ ਕਰਦਾ ਹਾਂ, ਜੀਵ ਹਿੰਸਾ ਤਾਂ ਕਰਦਾ ਹੀ ਨਹੀਂ ਹਾਂ।" ਓਏ, ਪਰ ਕ੍ਰੋਧ ਨਾਲ ਤਾਂ ਨਿਰੇ ਜੀਵ ਹੀ ਮਾਰਦਾ ਹੈਂ, ਇਮੋਸ਼ਨਲ ਹੋ ਕੇ !

## ਕ੍ਰੋਧ ਨੂੰ ਜਿੱਤ ਲਵਾਂਗੇ ਏਦਾਂ

ਦ੍ਰਵ ਅਰਥਾਤ ਬਾਹਰੀ ਵਿਹਾਰ, ਉਹ ਨਹੀਂ ਬਦਲਦਾ ਪਰ ਜੇ ਭਾਵ ਬਦਲੇ ਤਾਂ ਬਹੁਤ ਹੋ ਗਿਆ।

ਕੋਈ ਕਹੇ ਕਿ ਕ੍ਰੋਧ ਬੰਦ ਕਰਨਾ ਹੈ, ਤਾਂ ਅੱਜ ਹੀ ਕ੍ਰੋਧ ਬੰਦ ਨਹੀਂ ਹੋਏਗਾ। ਕ੍ਰੋਧ ਨੂੰ ਤਾਂ ਪਹਿਚਾਨਣਾ ਹੋਏਗਾ, ਕਿ ਕ੍ਰੋਧ ਕੀ ਹੈ ? ਕਿਉਂ ਉਤਪੰਨ ਹੁੰਦਾ ਹੈ ? ਉਸਦਾ ਜਨਮ ਕਿਸ ਅਧਾਰ ਤੇ ਹੁੰਦਾ ਹੈ ? ਉਸਦੀ ਮਾਂ ਕੌਣ ? ਬਾਪ ਕੌਣ ? ਸਾਰਾ ਪਤਾ ਲਗਾਉਣ ਦੇ ਬਾਅਦ ਕ੍ਰੋਧ ਨੂੰ ਪਹਿਚਾਣਿਆ ਜਾ ਸਕੇਗਾ।

## ਛੁੱਟਿਆ ਹੋਇਆ ਹੀ ਛੁਡਵਾਏ

ਤੁਹਾਨੂੰ ਕੱਢਣਾ ਹੈ ਸਾਰਾ ? ਕੀ ਕੀ ਕੱਢਣਾ ਹੈ, ਦੱਸੋ। ਲਿਸਟ (ਸੂਚੀ) ਬਣਾ ਕੇ ਮੈਨੂੰ ਦਿਓ। ਉਹ ਸਾਰਾ ਕੱਢ ਦਿਆਂਗੇ। ਤੁਸੀਂ ਕ੍ਰੋਧ-ਮਾਨ-ਮਾਇਆ-ਲੋਭ ਨਾਲ ਬੰਨ੍ਹੇ ਹੋਏ ਹੋ ?

**ਪ੍ਰਸ਼ਨ ਕਰਤਾ :** ਇੱਕਦਮ।

**ਦਾਦਾ ਸ਼੍ਰੀ :** ਅਰਥਾਤ ਬੰਨ੍ਹਿਆ ਹੋਇਆ ਵਿਅਕਤੀ ਆਪਣੇ ਆਪ ਕਿਸ ਤਰ੍ਹਾਂ ਛੁੱਟ ਸਕਦਾ ਹੈ ? ਏਦਾਂ ਚਾਰੋਂ ਪਾਸਿਓਂ ਹੱਥ-ਪੈਰ ਸਾਰੇ ਕੱਸ ਕੇ ਬੰਨ੍ਹੇ ਹੋਏ ਹੋਣ, ਤਾਂ ਉਹ ਖੁਦ ਕਿਸ ਤਰ੍ਹਾਂ ਮੁਕਤ ਹੋ ਸਕੇਗਾ ?

**ਪ੍ਰਸ਼ਨ ਕਰਤਾ :** ਉਸਨੂੰ ਕਿਸੇ ਦਾ ਸਹਾਰਾ ਲੈਣਾ ਪਏਗਾ।

**ਦਾਦਾ ਸ਼੍ਰੀ :** ਬੰਨ੍ਹੇ ਹੋਏ ਦੀ ਹੈਲਪ ਲੈਣੀ ਚਾਹੀਦੀ ਹੈ ?

**ਪ੍ਰਸ਼ਨ ਕਰਤਾ :** ਸੁਤੰਤਰ ਹੋਏ ਉਸਦੀ ਹੈਲਪ ਲੈਣੀ ਚਾਹੀਦੀ ਹੈ।

**ਦਾਦਾ ਸ਼੍ਰੀ :** ਅਸੀਂ ਕਿਸੇ ਨੂੰ ਪੁੱਛੀਏ ਕਿ 'ਭਰਾਵਾ, ਕੋਈ ਹੈ ਇੱਥੇ ਛੁਟਿਆ ਹੋਇਆ? ਮੁਕਤ ਹੈ? ਤਾਂ ਸਾਡੀ ਇੱਥੇ ਹੈਲਪ ਕਰੋ।' ਅਰਥਾਤ ਜੋ ਮੁਕਤ ਹੋਇਆ ਹੋਵੇ ਉਹੀ ਮੁਕਤ ਕਰ ਸਕਦਾ ਹੈ। ਬਾਕੀ, ਹੋਰ ਕੋਈ ਨਹੀਂ ਕਰ ਸਕਦਾ।

## ਕ੍ਰੋਧ-ਮਾਨ-ਮਾਇਆ-ਲੋਭ ਦੀ ਖੁਰਾਕ

ਕੁਝ ਲੋਕ ਜਾਗ੍ਰਿਤ ਹੁੰਦੇ ਹਨ, ਉਹ ਕਹਿੰਦੇ ਹਨ ਕਿ ਇਹ ਕ੍ਰੋਧ ਹੁੰਦਾ ਹੈ ਉਹ ਸਾਨੂੰ ਪਸੰਦ ਨਹੀਂ ਹੈ, ਫਿਰ ਵੀ ਕਰਨਾ ਪੈਂਦਾ ਹੈ।

ਅਤੇ ਕੁਝ ਤਾਂ ਕ੍ਰੋਧ ਕਰਦੇ ਹਨ ਅਤੇ ਕਹਿੰਦੇ ਹਨ, "ਕ੍ਰੋਧ ਨਾ ਕਰੀਏ ਤਾਂ ਸਾਡੀ ਗੱਡੀ ਚੱਲੇਗੀ ਹੀ ਨਹੀਂ, ਸਾਡੀ ਗੱਡੀ ਬੰਦ ਹੋ ਜਾਏਗੀ।" ਇਸ ਤਰ੍ਹਾਂ ਵੀ ਕਹਿੰਦੇ ਹਨ।

ਕ੍ਰੋਧ-ਮਾਨ-ਮਾਇਆ-ਲੋਭ ਲਗਾਤਾਰ ਖੁਦ ਦਾ ਹੀ ਚੋਰੀ ਕਰਕੇ ਖਾਂਦੇ ਹਨ, ਪਰ ਲੋਕਾਂ ਦੀ ਸਮਝ ਵਿੱਚ ਨਹੀਂ ਆਉਂਦਾ ਹੈ। ਇਹਨਾਂ ਚਾਰਾਂ ਨੂੰ ਜੇ ਤਿੰਨ ਸਾਲ ਭੁੱਖੇ ਰੱਖੀਏ ਤਾਂ ਉਹ ਭੱਜ ਜਾਣਗੇ। ਪਰ ਜਿਹੜੀ ਖੁਰਾਕ ਨਾਲ ਉਹ ਜਿਊਂ ਰਹੇ ਹਨ ਉਹ ਖੁਰਾਕ ਕਿਹੜੀ ਹੈ? ਜੇ ਇਹ ਨਾ ਜਾਣੀਏ, ਤਾਂ ਉਹ ਕਿਵੇਂ ਭੁੱਖੇ ਮਰਨਗੇ? ਉਸਦੀ ਸਮਝ ਨਾ ਹੋਣ ਨਾਲ ਹੀ ਉਹਨਾਂ ਨੂੰ ਖੁਰਾਕ ਮਿਲਦੀ ਰਹਿੰਦੀ ਹੈ। ਉਹ ਜਿਉਂਦੇ ਕਿਵੇਂ ਰਹਿੰਦੇ ਹਨ? ਅਤੇ ਉਹ ਵੀ, ਅਨਾਦਿ ਕਾਲ ਤੋਂ ਜਿਉ ਰਹੇ ਹਨ! ਇਸ ਲਈ ਉਹਨਾਂ ਦੀ ਖ਼ੁਰਾਕ ਬੰਦ ਕਰ ਦਿਓ। ਇਹੋ ਜਿਹਾ ਵਿਚਾਰ ਤਾਂ ਕਿਸੇ ਨੂੰ ਵੀ ਨਹੀਂ ਆਉਂਦਾ ਅਤੇ ਸਾਰੇ ਜ਼ਬਰਦਸਤੀ ਉਹਨਾਂ ਨੂੰ ਕੱਢਣ ਵਿੱਚ ਲੱਗੇ ਹਨ। ਉਹ ਚਾਰੋਂ ਏਦਾਂ ਹੀ ਚਲੇ ਜਾਣ, ਇੰਞ ਨਹੀਂ ਹੈ। ਉਹ ਤਾਂ, ਜਦ ਆਤਮਾ ਬਾਹਰ ਨਿਕਲੇ ਤਦ ਅੰਦਰ ਦਾ ਸਾਰਾ ਕੁਝ ਝਾੜ-ਪੂੰਝ ਕੇ, ਫਿਰ ਬਾਅਦ ਵਿੱਚ ਨਿਕਲਣ। ਉਹਨਾਂ ਨੂੰ ਹਿੰਸਕ ਮਾਰ ਨਹੀਂ ਚਾਹੀਦੀ, ਉਹਨਾਂ ਨੂੰ ਤਾਂ ਅਹਿੰਸਕ ਮਾਰ ਚਾਹੀਦੀ ਹੈ।

ਗੁਰੂ ਚੇਲੇ ਨੂੰ ਕਦੋਂ ਧਮਕਾਉਂਦੇ ਹਨ? ਕ੍ਰੋਧ ਆਉਂਦਾ ਹੈ ਤਦ। ਉਸ ਸਮੇਂ ਕੋਈ ਕਹੇ, "ਮਹਾਰਾਜ, ਇਸਨੂੰ ਕਿਉਂ ਧਮਕਾ ਰਹੇ ਹੋ?' ਤਦ ਮਹਾਰਾਜ ਕਹਿਣਗੇ, "ਉਹ ਤਾਂ ਧਮਕਾਉਣ ਲਾਇਕ ਹੀ ਹੈ।" ਬਸ ਫਿਰ ਤਾਂ ਹੋ ਗਿਆ ਖਤਮ। ਏਦਾਂ ਬੋਲੇ, ਉਹੀ ਕ੍ਰੋਧ ਦੀ ਖੁਰਾਕ। ਕ੍ਰੋਧ ਕਰਕੇ ਉਸਦੀ ਰੱਖਿਆ ਕਰਨੀ, ਉਹ ਉਸਦੀ ਖ਼ੁਰਾਕ ਹੈ।

ਇਹ ਕ੍ਰੋਧ-ਮਾਨ-ਮਾਇਆ-ਲੋਭ ਨੂੰ ਤਿੰਨ ਸਾਲ ਤੱਕ ਜੇ ਖ਼ੁਰਾਕ ਨਾ ਮਿਲੇ ਤਾਂ ਫਿਰ ਖ਼ੁਦ-ਬਖ਼ੁਦ ਭੱਜ ਜਾਣਗੇ। ਸਾਨੂੰ ਕਹਿਣਾ ਹੀ ਨਹੀਂ ਪਏਗਾ। ਕਿਉਂਕਿ ਹਰ ਕੋਈ ਚੀਜ਼ ਆਪਣੀ-ਆਪਣੀ ਖ਼ੁਰਾਕ ਕਰਕੇ ਹੀ ਜਿਉਂਦੀ ਰਹਿੰਦੀ ਹੈ ਅਤੇ ਸੰਸਾਰ ਦੇ ਲੋਕ ਕੀ ਕਰਦੇ ਹਨ ? ਹਰ ਰੋਜ਼ ਇਹਨਾਂ ਕ੍ਰੋਧ-ਮਾਨ-ਮਾਇਆ-ਲੋਭ ਨੂੰ ਖ਼ੁਰਾਕ ਦਿੰਦੇ ਹਨ। ਰੋਜ਼ ਭੋਜਨ ਕਰਾਉਂਦੇ ਹਨ ਅਤੇ ਫਿਰ ਇਹ ਤਕੜੇ ਹੋ ਕੇ ਘੁੰਮਦੇ ਰਹਿੰਦੇ ਹਨ।

ਬੱਚਿਆਂ ਨੂੰ ਕੁੱਟੋ, ਖ਼ੂਬ ਕ੍ਰੋਧ ਕਰਕੇ ਕੁੱਟਣਾ, ਫਿਰ ਘਰਵਾਲੀ ਕਹੇ, "ਵਿਚਾਰੇ ਬੱਚੇ ਨੂੰ ਕਿਉਂ ਏਨਾ ਕੁੱਟਿਆ ?" ਤਦ ਕਹੇਗਾ, "ਤੂੰ ਨਹੀਂ ਸਮਝੇਂਗੀ, ਕੁੱਟਣ ਲਾਇਕ ਹੀ ਹੈ|" ਇਸ ਤੇ ਕ੍ਰੋਧ ਸਮਝ ਜਾਂਦਾ ਹੈ ਕਿ, "ਓਏ ਵਾਹ, ਮੈਨੂੰ ਖ਼ੁਰਾਕ ਦਿੱਤੀ ! ਭੁੱਲ ਹੈ ਏਦਾਂ ਨਹੀਂ ਸਮਝਦਾ ਅਤੇ ਕੁੱਟਣ ਲਾਇਕ ਹੈ ਇਸ ਤਰ੍ਹਾਂ ਦਾ ਅਭਿਪ੍ਰਾਇ (ਧਾਰਨਾ) ਦਿੱਤਾ ਹੈ, ਇਸ ਲਈ ਇਹ ਮੈਨੂੰ ਖ਼ੁਰਾਕ ਦੇ ਰਿਹਾ ਹੈ।" ਇਸਨੂੰ ਖ਼ੁਰਾਕ ਦੇਣਾ ਕਹਿੰਦੇ ਹਨ। ਅਸੀਂ ਕ੍ਰੋਧ ਨੂੰ ਇਨਕਰਿਜ਼ (ਉਤਸ਼ਾਹ ਦੇਣਾ) ਕਰੀਏ, ਉਸਨੂੰ ਚੰਗਾ ਸਮਝੀਏ, ਉਹ ਉਸਨੂੰ ਖ਼ੁਰਾਕ ਦਿੱਤੀ ਕਿਹਾ ਜਾਏਗਾ। ਕ੍ਰੋਧ ਨੂੰ, 'ਕ੍ਰੋਧ ਖਰਾਬ ਹੈ' ਏਦਾਂ ਸਮਝੀਏ ਤਾਂ ਉਸਨੂੰ ਖ਼ੁਰਾਕ ਨਹੀਂ ਦਿੱਤੀ, ਏਦਾਂ ਕਿਹਾ ਜਾਏਗਾ। ਕ੍ਰੋਧ ਦੀ ਤਰਫਦਾਰੀ ਕੀਤੀ, ਉਸਦਾ ਪੱਖ ਲਿਆ, ਤਾਂ ਉਸਨੂੰ ਖ਼ੁਰਾਕ ਮਿਲ ਗਈ। ਖ਼ੁਰਾਕ ਨਾਲ ਤਾਂ ਉਹ ਜਿਊਂ ਰਿਹਾ ਹੈ। ਲੋਕ ਤਾਂ ਉਸਦਾ ਪੱਖ ਲੈਂਦੇ ਹਨ ਨਾ ?

ਕ੍ਰੋਧ-ਮਾਨ-ਮਾਇਆ-ਲੋਭ, ਕਿਸੇ ਦਾ ਵੀ ਅਸੀਂ ਰੱਖ-ਰਖਾਅ ਨਹੀਂ ਕੀਤਾ ਹੈ। ਕ੍ਰੋਧ ਹੋ ਗਿਆ ਹੋਵੇ ਤਦ ਕੋਈ ਕਹੇ ਕਿ, "ਇਹ ਕ੍ਰੋਧ ਕਿਉਂ ਕਰ ਰਹੇ ਹੋ ?" ਤਦ ਮੈਂ ਕਹਿ ਦਿੰਦਾ ਹਾਂ ਕਿ, "ਇਹ ਕ੍ਰੋਧ ਬਹੁਤ ਗਲਤ ਚੀਜ਼ ਹੈ, ਮੇਰੀ ਕਮਜ਼ੋਰੀ ਦੇ ਕਾਰਨ ਹੋ ਗਿਆ ਹੈ।" ਅਰਥਾਤ ਅਸੀਂ ਰੱਖ-ਰਖਾਅ ਨਹੀਂ ਕੀਤਾ। ਪਰ ਲੋਕ ਰੱਖ-ਰਖਾਅ ਕਰਦੇ ਹਨ।

ਇਹ ਸਾਧੂ ਨਸਵਾਰ ਸੁੰਘਦੇ ਹਨ ਅਤੇ ਅਸੀਂ ਕਹੀਏ ਕਿ, "ਜਨਾਬ, ਤੁਸੀਂ ਨਸਵਾਰ ਸੁੰਘਦੇ ਹੋ ?" ਤਾਂ ਜੇ ਉਹ ਕਹੇ, "ਨਸਵਾਰ ਲੈਣ ਨਾਲ ਕੋਈ ਹਰਜ਼ ਨਹੀਂ |" ਤਾਂ ਹੋਰ ਵੱਧ ਜਾਵੇਗਾ |

ਇਹ ਚਾਰੋਂ, ਕ੍ਰੋਧ-ਮਾਨ-ਮਾਇਆ-ਲੋਭ ਹਨ, ਉਹਨਾਂ ਵਿੱਚੋਂ ਇੱਕ ਫ਼ਸਟ ਮੈਂਬਰ ਉੱਤੇ ਪ੍ਰੇਮ ਜ਼ਿਆਦਾ ਹੁੰਦਾ ਹੈ, ਦੂਜਿਆਂ ਉੱਤੇ ਉਸ ਤੋਂ ਘੱਟ ਹੁੰਦਾ ਹੈ। ਇਸ ਤਰ੍ਹਾਂ ਜਿਸਦੀ ਤਰਫ਼ਦਾਰੀ ਜ਼ਿਆਦਾ, ਉਸਦੀ ਪ੍ਰੀਤੀ ਵੱਧ।

# ਸਥੂਲ ਕਰਮ : ਸੂਖ਼ਮ ਕਰਮ

ਸਥੂਲ ਕਰਮ ਯਾਅਨੀ ਕੀ, ਇਹ ਸਮਝ ਲਵੋ। ਤੈਨੂੰ ਇਕਦਮ ਕ੍ਰੋਧ ਆਇਆ, ਤੂੰ ਕ੍ਰੋਧ ਨਹੀਂ ਕਰਨਾ ਚਾਹੁੰਦਾ ਫਿਰ ਵੀ ਆ ਗਿਆ, ਏਦਾਂ ਹੁੰਦਾ ਹੈ ਜਾਂ ਨਹੀਂ ਹੁੰਦਾ ?

**ਪ੍ਰਸ਼ਨ ਕਰਤਾ :** ਹੁੰਦਾ ਹੈ।

**ਦਾਦਾ ਸ਼੍ਰੀ :** ਉਹ ਕ੍ਰੋਧ ਆਇਆ ਤਾਂ ਉਸਦਾ ਫਲ ਇੱਥੇ ਹੀ ਤੁਰੰਤ ਮਿਲ ਜਾਂਦਾ ਹੈ। ਲੋਕ ਕਹਿੰਦੇ ਹਨ ਕਿ, "ਜਾਣ ਦਿਓ ਨਾ ਉਸਨੂੰ, ਉਹ ਤਾਂ ਹੈ ਹੀ ਬਹੁਤ ਕ੍ਰੋਧੀ।" ਕੋਈ ਸ਼ਾਇਦ ਉਸਨੂੰ ਸਾਹਮਣੇ ਤੋਂ ਥੱਪੜ ਵੀ ਮਾਰ ਦੇਵੇ। ਅਰਥਾਤ ਕ੍ਰੋਧ ਹੋਣਾ ਇਹ ਸਥੂਲ ਕਰਮ ਹੈ। ਅਤੇ ਕ੍ਰੋਧ ਹੋਇਆ ਉਸਦੇ ਪਿੱਛੇ ਅੱਜ ਤੇਰਾ ਭਾਵ ਕੀ ਹੈ ਕਿ "ਕ੍ਰੋਧ ਕਰਨਾ ਹੀ ਚਾਹੀਦਾ ਹੈ।" ਤਾਂ ਉਹ ਫਿਰ ਤੋਂ ਅਗਲੇ ਜਨਮ ਦੇ ਕ੍ਰੋਧ ਦਾ ਹਿਸਾਬ ਹੈ। ਤੇਰਾ ਅੱਜ ਦਾ ਭਾਵ ਹੈ ਕਿ ਕ੍ਰੋਧ ਨਹੀਂ ਕਰਨਾ ਚਾਹੀਦਾ, ਤੇਰੇ ਮਨ ਵਿੱਚ ਨਿਸ਼ਚਾ ਹੋਵੇ ਕਿ ਕ੍ਰੋਧ ਕਰਨਾ ਹੀ ਨਹੀਂ ਹੈ, ਫਿਰ ਵੀ ਜੇ ਹੋ ਜਾਵੇ, ਤਾਂ ਅਗਲੇ ਜਨਮ ਦੇ ਲਈ ਤੈਨੂੰ ਬੰਧਨ ਨਹੀਂ ਰਿਹਾ। ਇਹ ਸਥੂਲ ਕਰਮ ਵਿੱਚ ਤੈਨੂੰ ਕ੍ਰੋਧ ਹੋਇਆ ਤਾਂ ਤੈਨੂੰ ਇਸ ਅਵਤਾਰ ਵਿੱਚ ਮਾਰ ਖਾਣੀ ਪਵੇਗੀ। ਫਿਰ ਵੀ ਤੈਨੂੰ ਅਗਲੇ ਜਨਮ ਲਈ ਬੰਧਨ ਨਹੀਂ ਰਹੇਗਾ, ਕਿਉਂਕਿ ਸੂਖ਼ਮ ਕਰਮ ਵਿੱਚ ਤੇਰਾ ਨਿਸ਼ਚਾ ਹੈ ਕਿ ਕ੍ਰੋਧ ਕਰਨਾ ਹੀ ਨਹੀਂ ਚਾਹੀਦਾ ਹੈ। ਅਤੇ ਅੱਜ ਕੋਈ ਵਿਅਕਤੀ ਕਿਸੇ ਉੱਤੇ ਕ੍ਰੋਧ ਨਹੀਂ ਕਰਦਾ, ਫਿਰ ਵੀ ਮਨ ਵਿੱਚ ਕਹੇ ਕਿ, "ਇਹਨਾਂ ਲੋਕਾਂ ਉੱਤੇ ਕ੍ਰੋਧ ਕਰੀਏ ਤਾਂ ਹੀ ਉਹ ਸਿੱਧੇ ਹੋਣ ਏਦਾਂ ਹੈ।" ਤਾਂ ਇਸ ਨਾਲ ਅਗਲੇ ਜਨਮ ਵਿੱਚ ਉਹ ਫਿਰ ਤੋਂ ਕ੍ਰੋਧ ਵਾਲਾ ਹੋ ਜਾਏਗਾ ! ਅਰਥਾਤ ਬਾਹਰ ਜੋ ਕ੍ਰੋਧ ਹੁੰਦਾ ਹੈ ਉਹ ਸਥੂਲ ਕਰਮ ਹੈ। ਅਤੇ ਉਸ ਸਮੇਂ ਅੰਦਰ ਜੋ ਭਾਵ ਹੁੰਦੇ ਹਨ, ਉਹ ਸੂਖ਼ਮ ਕਰਮ ਹਨ। ਜੇ ਅਸੀਂ ਇਹ ਸਮਝ ਲਈਏ ਤਾਂ ਸਥੂਲ ਕਰਮ ਨਾਲ ਬਿਲਕੁਲ ਵੀ ਬੰਧਨ ਨਹੀਂ ਹੈ। ਇਸ ਲਈ ਇਹ 'ਸਾਇੰਸ' (ਵਿਗਿਆਨ) ਮੈਂ ਨਵੀਂ ਤਰ੍ਹਾਂ ਦਾ ਦਿੱਤਾ ਹੈ। ਅਜੇ ਤੱਕ 'ਸਥੂਲ ਕਰਮ ਨਾਲ ਬੰਧਨ ਹੈ', ਇਹੋ ਜੋਹਾ ਲੋਕਾਂ ਦੇ ਦਿਮਾਗ ਵਿੱਚ ਭਰ ਦਿੱਤਾ ਹੈ ਅਤੇ ਉਸ ਕਰਕੇ ਲੋਕ ਘਬਰਾਉਂਦੇ ਰਹਿੰਦੇ ਹਨ।

# ਭੇਦ ਗਿਆਨ ਨਾਲ ਛੁੱਟਣ ਕਸ਼ਾਯ

**ਪ੍ਰਸ਼ਨ ਕਰਤਾ :** ਚਾਰ ਕਸ਼ਾਯ ਨੂੰ ਜਿੱਤਣ ਦੇ ਲਈ ਕੋਈ ਪਹਿਲਾਂ ਭੂਮਿਕਾ ਤਿਆਰ ਕਰਨੀ ਜ਼ਰੂਰੀ ਹੈ ? ਜੇ ਜ਼ਰੂਰੀ ਹੋਵੇ ਤਾਂ ਉਸਦੇ ਲਈ ਕੀ ਕਰਨਾ ਚਾਹੀਦਾ ਹੈ ?

**ਦਾਦਾ ਸ਼੍ਰੀ :** ਏਦਾਂ ਹੈ ਨਾ, ਜੇ ਕ੍ਰੋਧ-ਮਾਨ-ਮਾਇਆ-ਲੋਭ, ਇਹ ਚਾਰ ਚਲੇ ਜਾਣ ਤਾਂ ਉਹ ਭਗਵਾਨ ਬਣ ਗਿਆ ! ਭਗਵਾਨ ਨੇ ਤਾਂ ਕੀ ਕਿਹਾ ਹੈ ਕਿ 'ਤੇਰਾ ਕ੍ਰੋਧ ਇਹੋ ਜਿਹਾ ਹੈ ਕਿ ਤੇਰੇ ਸਕੇ ਮਾਮੇ ਦੇ ਨਾਲ ਤੂੰ ਕ੍ਰੋਧ ਕਰਦਾ ਹੈ ਤਾਂ ਉਸਦਾ ਮਨ ਤੇਰੇ ਤੋਂ ਵੱਖ ਹੋ ਜਾਂਦਾ ਹੈ, ਸਾਰੀ ਜ਼ਿੰਦਗੀ ਦੇ ਲਈ ਵੱਖਰਾ ਹੋ ਜਾਂਦਾ ਹੈ, ਤਾਂ ਤੇਰਾ ਕ੍ਰੋਧ ਗਲਤ ਹੈ।' ਉਹ ਕ੍ਰੋਧ ਜੋ ਸਾਹਮਣੇ ਵਾਲੇ ਦੇ ਮਨ ਨੂੰ ਸਾਲ-ਦੋ-ਸਾਲ ਦੇ ਲਈ ਜੁਦਾ ਕਰ ਦੇਵੇ, ਫਿਰ ਵਾਪਸ ਹੋ ਜਾਵੇ, ਉਸਨੂੰ ਅਪ੍ਰਤਯਾਖਾਣੀ ਕ੍ਰੋਧ ਕਿਹਾ ਜਾਂਦਾ ਹੈ। ਜਿਹੜਾ ਮਨ ਨੂੰ ਬਰੇਕ ਡਾਊਨ ਕਰ ਦੇਵੇ, ਉਸਨੂੰ ਆਖ਼ਰੀ ਸ਼੍ਰੇਣੀ ਦਾ ਯੂਜ਼ਲੈੱਸ ਕ੍ਰੋਧ ਕਿਹਾ ਹੈ, ਉਸਨੂੰ ਅੰਨਤਾਨੁਬੰਧੀ ਕ੍ਰੋਧ ਕਿਹਾ ਹੈ। ਅਤੇ ਲੋਭ ਵੀ ਇਹੋ ਜਿਹਾ, ਫਿਰ ਮਾਨ, ਉਹ ਸਾਰੇ ਇਹੋ ਜਿਹੇ ਮਜ਼ਬੂਤ ਹੁੰਦੇ ਹਨ ਕਿ ਉਹਨਾਂ ਦੇ ਜਾਣ ਦੇ ਬਾਅਦ ਵਿੱਚ ਫਿਰ ਮਨੁੱਖ ਸਹੀ ਰਾਹ ਉੱਤੇ ਆਉਂਦਾ ਹੈ ਅਤੇ ਗੁਣਸਥਾਨ ਪ੍ਰਾਪਤ ਕਰਦਾ ਹੈ, ਨਹੀਂ ਤਾਂ ਗੁਣਸਥਾਨ ਵਿੱਚ ਹੀ ਨਹੀਂ ਆਉਂਦਾ। ਕ੍ਰੋਧ-ਮਾਨ-ਮਾਇਆ-ਲੋਭ, ਇਹ ਚਾਰ ਅਨੰਤਾ ਅਨੁਬੰਧੀ ਕਸ਼ਾਯ ਜਾਣ ਤਾਂ ਵੀ ਬਹੁਤ ਹੋ ਗਿਆ।

ਹੁਣ ਜਦੋਂ 'ਜਿਨ' ਦੀ ਗੱਲ ਸੁਣੀਏ, ਤਾਂ ਇਹ ਜਾਣਗੇ।'ਜਿਨ' ਮਤਲਬ ਆਤਮ ਗਿਆਨੀ, ਉਹ ਕਿਸੇ ਵੀ ਧਰਮ ਦਾ ਆਤਮ ਗਿਆਨੀ ਹੋਵੇ, ਚਾਹੇ ਵੇਦਾਂਤ ਦੇ ਹੋਣ, ਚਾਹੇ ਜੈਨ ਦੇ, ਪਰ ਆਤਮ ਗਿਆਨੀ ਹੋਣੇ ਚਾਹੀਦੇ ਹਨ। ਉਹਨਾਂ ਤੋਂ ਸੁਣੀਏ ਤਾਂ ਸ਼ਰੋਤਾ ਬਣਦਾ ਹੈ। ਅਤੇ ਸ਼ਰੋਤਾ ਬਣ ਜਾਏ ਤਾਂ ਉਸਦੇ ਅਨੰਤਾ ਅਨੁਬੰਧੀ ਕਸ਼ਾਯ ਚਲੇ ਜਾਂਦੇ ਹਨ। ਫਿਰ ਆਪਣੇ ਆਪ ਕਸ਼ਜ ਉਪਸ਼ਮ ਹੀ ਹੁੰਦਾ ਰਹਿੰਦਾ ਹੈ।

ਹੁਣ ਦੂਜਾ ਉਪਾਅ ਇਹ ਹੈ ਕਿ ਅਸੀਂ ਉਸਨੂੰ ਭੇਦ ਗਿਆਨ ਕਰਵਾ ਦਿੰਦੇ ਹਾਂ। ਤਦ ਸਾਰੇ ਕਸ਼ਾਯ ਚਲੇ ਜਾਂਦੇ ਹਨ, ਖਤਮ ਹੋ ਜਾਂਦੇ ਹਨ। ਇਹ ਇਸ ਕਾਲ ਦਾ ਅਚੰਭਾ ਹੈ। ਇਸ ਲਈ "ਅਕ੍ਰਮ ਵਿਗਿਆਨ" ਕਿਹਾ ਹੈ ਨਾ !

**-ਜੈ ਸੱਚਿਦਾਨੰਦ**

# ਪ੍ਰਾਤ: ਵਿਧੀ (ਅੰਮ੍ਰਿਤਵੇਲਾ ਵਿਧੀ)

- ਸ਼੍ਰੀ ਸੀਮੰਧਰ ਸੁਆਮੀ **ਨੂੰ** ਨਮਸਕਾਰ ਕਰਦਾ ਹਾਂ। (੫)
- ਵਾਤਸਲਮੂਰਤੀ 'ਦਾਦਾ ਭਗਵਾਨ' ਨੂੰ ਨਮਸਕਾਰ ਕਰਦਾ ਹਾਂ। (੫)
- ਪ੍ਰਾਪਤ ਮਨ-ਵਚਨ-ਕਾਇਆ ਤੋਂ ਇਸ ਸੰਸਾਰ ਦੇ ਕਿਸੇ ਵੀ ਜੀਵ ਨੂੰ ਥੋੜਾ ਜਿੰਨਾ ਵੀ ਦੁੱਖ ਨਾ ਹੋਵੇ, ਨਾ ਹੋਵੇ, ਨਾ ਹੋਵੇ। (੫)
- ਕੇਵਲ ਸ਼ੁੱਧ ਆਤਮਾ ਅਨੁਭਵ ਦੇ ਇਲਾਵਾ ਇਸ ਸੰਸਾਰ ਦੀ ਕੋਈ ਵੀ ਵਿਨਾਸ਼ੀ ਚੀਜ਼ ਮੈਨੂੰ ਨਹੀਂ ਚਾਹੀਦੀ। (੫)
- ਪ੍ਰਗਟ ਗਿਆਨੀ ਪੁਰਖ ਦਾਦਾ ਭਗਵਾਨ ਦੀ ਆਗਿਆ ਵਿੱਚ ਹੀ ਨਿਰੰਤਰ ਰਹਿਣ ਦੀ ਪਰਮ ਸ਼ਕਤੀ ਪ੍ਰਾਪਤ ਹੋਵੇ, ਪ੍ਰਾਪਤ ਹੋਵੇ, ਪ੍ਰਾਪਤ ਹੋਵੇ। (੫)
- ਗਿਆਨੀ ਪੁਰਖ 'ਦਾਦਾ ਭਗਵਾਨ' ਦੇ ਵੀਤਰਾਗ ਵਿਗਿਆਨ ਦਾ ਯਥਾਰਥ ਰੂਪ ਨਾਲ, ਸੰਪੂਰਨ-ਸਰਵਾਂਗ ਰੂਪ ਨਾਲ ਕੇਵਲ ਗਿਆਨ, ਕੇਵਲ ਦਰਸ਼ਨ, ਅਤੇ ਕੇਵਲ ਚਾਰਿਤਰ ਵਿੱਚ ਪਰੀਣਮਨ ਹੋਵੇ, ਪਰੀਣਮਨ ਹੋਵੇ, ਪਰੀਣਮਨ ਹੋਵੇ (੫)

# ਪ੍ਰਤੀਕ੍ਰਮਣ ਵਿਧੀ

ਪ੍ਰਤੱਖ ਦਾਦਾ ਭਗਵਾਨ ਦੀ ਸਾਕਸ਼ੀ ਵਿੱਚ, ਦੇਹਧਾਰੀ (ਜਿਸਦੇ ਪ੍ਰਤੀ ਦੋਸ਼ ਹੋਇਆ ਹੋਵੇ, ਉਸ ਆਦਮੀ ਦਾ ਨਾਮ) ਦੇ ਮਨ–ਬਚਨ–ਕਾਇਆ ਦੇ ਯੋਗ, ਭਾਵਕਰਮ–ਦ੍ਰਵਕਰਮ–ਨੋ ਕਰਮ ਤੋਂ ਭਿੰਨ ਐਸੇ ਹੇ ਸ਼ੁੱਧ ਆਤਮਾ ਭਗਵਾਨ, ਤੁਹਾਡੀ ਹਾਜ਼ਰੀ ਵਿੱਚ, ਅੱਜ ਦਿਨ ਤੱਕ ਮੇਰੇ ਕੋਲੋਂ ਜੋ ਜੋ ** ਦੋਸ਼ ਹੋਏ ਹਨ, ਉਸਦੇ ਲਈ ਮੈਂ ਮੁਆਫ਼ੀ ਮੰਗਦਾ ਹਾਂ। ਹਿਰਦੇ ਪੂਰਵਕ (ਪੂਰੇ ਦਿਲ ਨਾਲ) ਬਹੁਤ ਪਛਤਾਵਾ ਕਰਦਾ ਹਾਂ। ਮੈਨੂੰ ਮੁਆਫ਼ ਕਰ ਦਿਓ। ਅਤੇ ਫਿਰ ਤੋਂ ਇਹੋ ਜਿਹੇ ਦੋਸ਼ ਕਦੇ ਵੀ ਨਾ ਕਰਾਂ, ਇਹੋ ਜਿਹਾ ਦ੍ਰਿੜ (ਪੱਕਾ) ਨਿਸ਼ਚੈ ਕਰਦਾ ਹਾਂ। ਇਸਦੇ ਲਈ ਮੈਨੂੰ ਪਰਮ ਸ਼ਕਤੀ ਦਿਓ।

** ਕ੍ਰੋਧ–ਮਾਨ–ਮਾਇਆ–ਲੋਭ, ਵਿਸ਼ੈ–ਵਿਕਾਰ, ਕਸ਼ਾਏ ਆਦਿ ਨਾਲ ਕਿਸੇ ਨੂੰ ਵੀ ਦੁੱਖ ਪਹੁੰਚਾਇਆ ਹੋਵੇ, ਉਹਨਾ ਦੋਸ਼ਾਂ ਨੂੰ ਮਨ ਵਿੱਚ ਯਾਦ ਕਰੋ।

ਇਸ ਤਰ੍ਹਾਂ ਪ੍ਰਤੀਕ੍ਰਮਣ ਕਰਨ ਨਾਲ ਜ਼ਿੰਦਗੀ ਵੀ ਚੰਗੀ ਬਤੀਤ ਹੁੰਦੀ ਹੈ ਅਤੇ ਮੋਕਸ਼ ਵਿੱਚ ਵੀ ਜਾ ਸਕਦੇ ਹਾਂ ! ਭਗਵਾਨ ਨੇ ਕਿਹਾ ਹੈ ਕਿ, 'ਅਤਿਕ੍ਰਮਣ ਦਾ ਪ੍ਰਤੀਕ੍ਰਮਣ ਕਰੋਗੇ ਤਾਂ ਹੀ ਮੋਕਸ਼ ਵਿੱਚ ਜਾ ਸਕੋਗੇ।

# ਸ਼ੁੱਧ ਆਤਮਾ ਦੇ ਪ੍ਰਤੀ ਪ੍ਰਾਰਥਨਾ

## (ਹਰ ਰੋਜ ਇੱਕ ਵਾਂਰੀ ਬੋਲਣਾ)

ਹੇ ਅੰਤਰਯਾਮੀ ਪ੍ਰਮਾਤਮਾ ! ਤੁਸੀਂ ਹਰ ਜੀਵਾਤਮਾ ਵਿੱਚ ਵਿਰਾਜਮਾਨ ਹੋ, ਉਸੇ ਤਰ੍ਹਾਂ ਮੇਰੇ ਵਿੱਚ ਵੀ ਵਿਰਾਜਮਾਨ ਹੋ | ਤੁਹਾਡਾ ਸਰੂਪ ਹੀ ਮੇਰਾ ਸਰੂਪ ਹੈ | ਮੇਰਾ ਸਰੂਪ ਸ਼ੁੱਧ ਆਤਮਾ ਹੈ |

ਹੇ ਸ਼ੁੱਧ ਆਤਮਾ ਭਗਵਾਨ ! ਮੈਂ ਤੁਹਾਨੂੰ ਅਭੇਦ ਭਾਵ ਨਾਲ ਅਤਿਅੰਤ ਭਗਤੀ ਪੂਰਵਕ ਨਮਸਕਾਰ ਕਰਦਾ ਹਾਂ |

ਅਗਿਆਨਤਾ ਦੇ ਕਾਰਣ ਮੈਂ ਜੋ ਜੋ ** ਦੋਸ਼ ਕੀਤੇ ਹਨ, ਉਹਨਾਂ ਸਾਰੇ ਦੋਸ਼ਾਂ ਨੂੰ ਤੁਹਾਡੇ ਸਾਹਮਣੇ ਜ਼ਾਹਿਰ ਕਰਦਾ ਹਾਂ | ਉਹਨਾਂ ਦਾ ਹਿਰਦੇ ਪੂਰਵਕ (ਦਿਲ ਤੋਂ) ਬਹੁਤ ਪਛਤਾਵਾ ਕਰਦਾ ਹਾਂ ਅਤੇ ਤੁਹਾਡੇ ਤੋਂ ਮਾਫ਼ੀ ਮੰਗਦਾ ਹਾਂ | ਹੇ ਪ੍ਰਭੂ ! ਮੈਨੂੰ ਮਾਫ਼ ਕਰੋ, ਮਾਫ਼ ਕਰੋ, ਮਾਫ਼ ਕਰੋ ਅਤੇ ਫਿਰ ਤੋਂ ਇਹੋ ਜਿਹੇ ਦੋਸ਼ ਨਾ ਕਰਾਂ, ਇਹੋ ਜਿਹੀ ਤੁਸੀਂ ਮੈਨੂੰ ਸ਼ਕਤੀ ਦੇਵੋ, ਸ਼ਕਤੀ ਦੇਵੋ, ਸ਼ਕਤੀ ਦੇਵੋ |

ਹੇ ਸ਼ੁੱਧ ਆਤਮਾ ਭਗਵਾਨ ! ਤੁਸੀਂ ਇਹੋ ਜਿਹੀ ਕਿਰਪਾ ਕਰੋ ਕਿ ਸਾਡੇ ਭੇਦਭਾਵ ਛੁੱਟ ਜਾਣ ਅਤੇ ਅਭੇਦ ਸਰੂਪ ਪ੍ਰਾਪਤ ਹੋਵੇ | ਅਸੀਂ ਤੁਹਾਡੇ ਵਿੱਚ ਅਭੇਦ ਸਰੂਪ ਨਾਲ ਤਨਮਯਾਕਾਰ (ਲੀਨ) ਰਹੀਏ |

*** ਜੋ ਜੋ ਦੋਸ਼ ਹੋਏ ਹੋਣ, ਉਹਨਾਂ ਨੂੰ ਮਨ ਵਿੱਚ ਜ਼ਾਹਿਰ ਕਰੋ |

# ਦਾਦਾ ਭਗਵਾਨ ਫਾਊਂਡੇਸ਼ਨ ਦੇ ਦੁਆਰਾ ਪ੍ਰਕਾਸ਼ਿਤ ਪੁਸਤਕਾਂ ਹਿੰਦੀ

੧.ਗਿਆਨੀ ਪੁਰਖ ਦੀ ਪਹਿਚਾਨ
੨.ਸਰਵ ਦੁੱਖੋਂ ਸੇ ਮੁਕਤੀ
੩. ਕਰਮ ਕਾ ਸਿਧਾਂਤ
੪. ਆਤਮ ਬੋਧ
੫. ਮੈਂ ਕੌਣ ਹੂੰ ?
੬. ਵਰਤਮਾਨ ਤੀਰਥੰਕਰ ਸ਼੍ਰੀ ਸੀਮੰਧਰ ਸਵਾਮੀ
੭. ਭੁਗਤੇ ਉਸ ਦੀ ਭੁੱਲ
੮. ਐਡਜਸਟ ਐਵਰੀਵੇਅਰ
੯. ਟਕਰਾਵ ਟਾਲੀਏ
੧੦. ਹੁਆ ਸੋ ਨਿਆਏ
੧੧.ਦਾਦਾ ਭਗਵਾਨ ਕੌਣ
੧੨. ਚਿੰਤਾ
੧੩. ਕ੍ਰੋਧ
੧੪. ਪ੍ਰਤੀਕਰਮਣ
੧੫. ਪੈਸੋਂ ਕਾ ਵਿਵਹਾਰ
੧੬. ਅੰਤਹਕਰਣ ਕਾ ਸਵਰੂਪ
੧੭. ਜਗਤ ਕਰਤਾ ਕੌਣ
੧੮. ਤ੍ਰਿਮੰਤਰ
੧੯.ਭਾਵਨਾ ਸੇ ਸੁਧਰੇ ਜਨਮੋਂਜਨਮ
੨੦. ਪ੍ਰੇਮ
੨੧. ਮਾਤਾ-ਪਿਤਾ ਔਰ ਬੱਚੋਂ ਕਾ ਵਿਵਹਾਰ
੨੨. ਸਮਝ ਸੇ ਪ੍ਰਾਪਤ ਬ੍ਰਹ੍ਹਮਚਰਯਾ
੨੩. ਦਾਨ
੨੪. ਮਾਨਵ ਧਰਮ
੨੫. ਸੇਵਾ-ਪਰੋਪਕਾਰ
੨੬. ਮ੍ਰਿਤ੍ਯੂ ਸਮੇਂ, ਪਹਿਲੇ ਔਰ ਪਸ਼ਚਾਤ
੨੭. ਨਿਰਦੋਸ਼ ਦਰਸ਼ਨ ਸੇ ........ ਨ੍ਰਿਦੋਸ਼
੨੮. ਪਤੀ-ਪਤਨੀ ਕਾ ਦਿਵਯ ਵਿਵਹਾਰ
੨੯. ਕਲੇਸ਼ ਰਹਿਤ ਜੀਵਨ
੩੦. ਗੁਰੂ - ਸ਼ਿਸ਼ਯ
੩੧. ਅਹਿੰਸਾ
੩੨. ਸਤਯ-ਅਸਤਯ ਕੇ ਰਹੱਸਯ
੩੩. ਚਮਤਕਾਰ
੩੪. ਪਾਪ-ਪੁਨਯ
੩੫. ਵਾਣੀ,ਵਿਵਹਾਰ ਮੇਂ
੩੬. ਕਰਮ ਕਾ ਵਿਗਿਆਨ
੩੭. ਆਪਤਵਾਣੀ-1
੩੮. ਆਪਤਵਾਣੀ-2
੩੯. ਆਪਤਵਾਣੀ-3
੪੦. ਆਪਤਵਾਣੀ-4
੪੧. ਆਪਤਵਾਣੀ-5
੪੨. ਆਪਤਵਾਣੀ-6
੪੩. ਆਪਤਵਾਣੀ-7
੪੪. ਆਪਤਵਾਣੀ-8
੪੫. ਆਪਤਵਾਣੀ-13
੪੬. ਸਮਝ ਤੋਂ ਪ੍ਰਾਪਤ ਬ੍ਰਹਮਚਰਿਆ

- ਦਾਦਾ ਭਗਵਾਨ ਫ਼ਾਉਂਡੇਸ਼ਨ ਦੇ ਦਆਰਾ ਗੁਜਰਾਤੀ ਭਾਸ਼ਾ ਵਿੱਚ ਵੀ ਕਈ ਪੁਸਤਕਾਂ ਪ੍ਰਕਾਸ਼ਿਤ ਹੋਈਆਂ ਹਨ। ਵੇਬਸਾਇਟ www.dadabhagwan.org ਉੱਤੇ ਵੀ ਤੁਸੀਂ ਇਹ ਸਭ ਕਿਤਾਬਾਂ ਪ੍ਰਾਪਤ ਕਰ ਸਕਦੇ ਹੋ।
- ਦਾਦਾ ਭਗਵਾਨ ਫ਼ਾਉਂਡੇਸ਼ਨ ਦੇ ਦਆਰਾ ਹਰ ਮਹੀਨੇ ਹਿੰਦੀ, ਗੁਜਰਾਤੀ ਅਤੇ ਅੰਗਰੇਜ਼ੀ ਭਾਸ਼ਾ ਵਿੱਚ 'ਦਾਦਾਵਾਣੀ' ਮੈਗਜ਼ੀਨ ਪ੍ਰਕਾਸ਼ਿਤ ਹੁੰਦਾ ਹੈ।

# ਪ੍ਰਾਪਤੀ ਸਥਾਨ ਦਾਦਾ ਭਗਵਾਨ ਪਰਿਵਾਰ

**ਅਡਾਲਜ਼** : **ਤ੍ਰਿਮੰਦਿਰ,** ਸਿਮੰਧਰ ਸਿਟੀ, ਅਹਿਮਦਾਬਾਦ-ਕਲੋਲ ਹਾਈਵੇ,ਪੋਸਟ : ਅਡਾਲਜ਼, ਜਿ.-ਗਾਂਧੀਨਗਰ, ਗੁਜਰਾਤ-382421.ਫੋਨ : (079) 39830100, E-mail : info@dadabhagwan.org

**ਅਹਿਮਦਾਬਾਦ** : **ਦਾਦਾ ਦਰਸ਼ਨ,** 5, ਮਮਤਾ ਪਾਰਕ ਸੋਸਾਇਟੀ, ਨਵਗੁਜਰਾਤ ਕਾਲੇਜ਼ ਦੇ ਪਿਛੇ, ਉਸਮਾਨਪੁਰਾ, ਅਹਿਮਦਾਬਾਦ-380014. ਫੋਨ : (079) 27540408

**ਵਡੋਦਰਾ** : **ਦਾਦਾ ਮੰਦਿਰ,** 17, ਮਾਮਾ ਦੀ ਪੋਲ-ਮੁਹੱਲਾ, ਰਾਵਪੁਰਾ ਪੁਲਿਸ ਸਟੇਸ਼ਨ ਦੇ ਸਾਹਮਣੇ, ਸਲਾਟਵਾੜਾ, ਵਡੋਦਰਾ. ਫੋਨ : 9924343335

**ਗੋਧਰਾ** : **ਤ੍ਰਿਮੰਦਿਰ,** ਭਾਮੈਯਾ ਪਿੰਡ, ਐਫ਼ਸੀਆਈ ਗੋਡਾਊਨ ਦੇ ਸਾਹਮਣੇ, ਗੋਧਰਾ.(ਜਿ.-ਪੰਚਮਹਾਲ). ਫੋਨ : (02672) 262300

**ਰਾਜਕੋਟ** : **ਤ੍ਰਿਮੰਦਿਰ,** ਅਹਿਮਦਾਬਾਦ-ਰਾਜਕੋਟ ਹਾਈਵੇ, ਤਰਘੜਿਆ ਚੌਕੜੀ (ਸਰਕਲ), ਪੋਸਟ : ਮਾਲਿਯਾਸਣ, ਜਿ.-ਰਾਜਕੋਟ. ਫੋਨ : 9274111393

**ਸੁਰੇਂਦਰਨਗਰ** : **ਤ੍ਰਿਮੰਦਿਰ,** ਲੋਕਵਿਧਿਆਲਯ ਦੇ ਕੋਲ, ਸੁਰੇਂਦਰਨਗਰ-ਰਾਜਕੋਟ ਹਾਈਵੇ, ਮੂਲ਼ੀ ਰੋਡ.

**ਮੋਰਬੀ** : **ਤ੍ਰਿਮੰਦਿਰ,** ਮੋਰਬੀ-ਨਵਲਖੀ ਹਾਈਵੇ, ਪੋ-ਜੇਪੁਰ, ਤਾ.-ਮੋਰਬੀ, ਜਿ.-ਰਾਜਕੋਟ. ਫੋਨ : (02822) 297097

**ਭੁੱਜ** : **ਤ੍ਰਿਮੰਦਿਰ,** ਹਿਲ ਗਾਰਡਨ ਦੇ ਪਿੱਛੇ, ਏਅਰਪੋਰਟ ਰੋਡ, ਫੋਨ : (02832) 290123

---

| | |
|---|---|
| ਮੁੰ ਬਈ : 9323528901 | ਦਿੱਲੀ : 9810098564 |
| ਕਲਕੱਤਾ : 9830093230 | ਚੇਨਈ : 9380159957 |
| ਜੈਪੁਰ : 8560894235 | ਭੋਪਾਲ : 9425676774 |
| ਇੰਦੋਰ : 9039936173 | ਜੱਬਲਪੁਰ: 9425160428 |
| ਰਾਏਪੁਰ : 9329644433 | ਭਿਲਾਈ : 9827481336 |
| ਪਟਨਾ : 7352723132 | ਅਮਰਾਵਤੀ : 9422915064 |
| ਬੰਗਲੂਰੂ : 9590979099 | ਹੈਦਰਾਬਾਦ : 9989877786 |
| ਪੂਨਾ : 9422660497 | ਜਲੰਧਰ : 9814063043 |

---

**U.S.A:** Dada Bhagwan Vigynan Instt.
100, SW RedBud Lane, Topeka Kansas 66606
**Tel. : +1877-505-DADA (3232),**
**Email :** info@us.dadabhagwan.org

| | | | |
|---|---|---|---|
| **UK:** | +44330111DADA (3232) | **Kenya:** | +254 722722063 |
| **UAE:** | +971 557316937 | **New Zealand :** | +64 210376434 |
| **Singapore:** | +6581129229 | **Australia:** | +61 421127947 |

**Website: www.dadabhagwan.org**



## ਕ੍ਰੋਧ ਦੇ ਬਜਾਇ
## ਸ਼ੀਲ ਦਾ ਤਾਪ ਜ਼ਿਆਦਾ।

ਇਹ ਕ੍ਰੋਧ, ਮਾਨ, ਮਾਇਆ ਅਤੇ ਲੋਭ, ਇਹ ਸਾਰੀਆਂ ਕਮਜ਼ੋਰੀਆਂ ਹਨ | ਜੋ ਬਲਵਾਨ ਹੈ, ਉਸਨੂੰ ਕ੍ਰੋਧ ਕਰਨ ਦੀ ਜ਼ਰੂਰਤ ਹੀ ਕਿੱਥੇ ਰਹੀ ? ਇਹ ਤਾਂ ਕ੍ਰੋਧ ਦਾ ਜਿੰਨਾ ਤਾਪ ਹੈ ਉਸ ਤਾਪ ਨਾਲ ਸਾਹਮਣੇ ਵਾਲੇ ਨੂੰ ਵੱਸ ਕਰਨ ਜਾਂਦੇ ਹਨ, ਪਰ ਜਿਸਨੂੰ ਕ੍ਰੋਧ ਨਹੀਂ ਹੈ, ਤਾਂ ਉਸਦੇ ਕੋਲ ਕੁਝ ਤਾਂ ਹੋਏਗਾ ਹੀ ਨਾ ? ਉਸਦੇ ਕੋਲ ਸ਼ੀਲ ਨਾਮਕ ਚਰਿੱਤਰ ਹੁੰਦਾ ਹੈ, ਉਸ ਦੇ ਨਾਲ ਜਾਨਵਰ ਤੱਕ ਵੱਸ ਵਿੱਚ ਹੋ ਜਾਂਦੇ ਹਨ। ਚੀਤਾ, ਸ਼ੇਰ, ਦੁਸ਼ਮਣ, ਸਾਰੇ, ਸਾਰਾ ਲਸ਼ਕਰ ਵੱਸ ਵਿੱਚ ਹੋ ਜਾਂਦੇ ਹਨ।

-ਦਾਦਾ ਭਗਵਾਨ

dadabhagwan.org

ISBN 978-93-85912-11-5
9 789385 912115
Printed in India
Price ₹ 10